# ਭਗਤ ਰਵਿਦਾਸ ਜੀ

## ਜੀਵਨ ਤੇ ਵਿਚਾਰਧਾਰਾ




ਰੂਪ ਸਿੰਘ
ਡਾ. ਗੁਰਸ਼ਰਨ ਜੀਤ ਸਿੰਘ

ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ।

30-11-2013

ਭੇਟਾ ਰਹਿਤ

# ਜੀਵਨ: ਭਗਤ ਰਵਿਦਾਸ ਜੀ

ਭਗਤ ਰਵਿਦਾਸ ਜੀ ਦਾ ਸਮਕਾਲੀ ਸਮਾਜ ਜਾਤ-ਪਾਤ, ਕਰਮ-ਕਾਂਡਾਂ ਅਤੇ ਧਾਰਮਿਕ ਕੱਟੜਤਾ ਆਦਿ ਦੇ ਰੋਗਾਂ ਨਾਲ ਪੀੜਤ ਸੀ। ਇਕ ਪਾਸੇ ਆਮ ਲੋਕ ਬਦੇਸ਼ੀ ਹਕੂਮਤ ਦੀ ਗ਼ੁਲਾਮੀ ਸਹਿ ਰਹੇ ਸਨ, ਤਾਂ ਦੂਜੇ ਪਾਸੇ ਸੁਦੇਸ਼ੀ ਬ੍ਰਾਹਮਣਵਾਦੀ ਵਿਚਾਰਧਾਰਾ ਨੇ ਕਥਿਤ ਨੀਵੀਆਂ ਸ਼੍ਰੇਣੀਆਂ ਨੂੰ ਉਨ੍ਹਾਂ ਦੇ ਧਾਰਮਿਕ ਅਤੇ ਸਮਾਜਕ ਅਧਿਕਾਰਾਂ ਤੋਂ ਵਾਂਝਿਆਂ ਕੀਤਾ ਹੋਇਆ ਸੀ। ਇਸ ਸਮੇਂ ਸ਼ੂਦਰ ਜਾਤ ਦਾ ਧਾਰਮਿਕ ਵਿਸ਼ਿਆਂ ਉੱਪਰ ਬੋਲਣ ਜਾਂ ਸੁਣਨ ਨੂੰ ਅਪਰਾਧ ਮੰਨਿਆਂ ਜਾਂਦਾ ਸੀ। ਅਛੂਤ ਜਾਤ ਦੇ ਲੋਕਾਂ ਨਾਲ ਤਾਂ ਪਸ਼ੂਆਂ ਨਾਲੋਂ ਵੀ ਭੈੜਾ ਸਲੂਕ ਕੀਤਾ ਜਾਂਦਾ ਸੀ। ਕੁੱਤਾ ਤਾਂ ਖੂਹ ਤੋਂ ਪਾਣੀ ਪੀ ਸਕਦਾ ਸੀ, ਪਰ ਅਛੂਤ ਨਹੀਂ। ਇਨ੍ਹਾਂ ਵਿਚੋਂ ਜੇ ਕੋਈ ਅਧਿਆਤਮਿਕ ਪ੍ਰਾਪਤੀ ਲਈ ਯਤਨ ਕਰਦਾ ਸੀ ਤਾਂ ਉਸ ਨੂੰ ਸਖਤ ਤਸੀਹੇ ਸਹਿਣੇ ਪੈਂਦੇ ਸਨ। ਇਹ ਕੁਝ ਕਈ ਸਦੀਆਂ ਤੋਂ ਚਲ ਰਿਹਾ ਸੀ। ਇਥੋਂ ਤੱਕ ਲਿਖਿਆ ਮਿਲਦਾ ਹੈ ਕਿ ਮਰਿਯਾਦਾ ਪਰਸ਼ੋਤਮ ਭਗਵਾਨ ਰਾਮ ਚੰਦਰ ਜੀ ਦੇ 'ਰਾਮ ਰਾਜ' ਵਿਚ ਸੰਬੂਕ ਨਾਮੀ ਇਕ ਸ਼ੂਦਰ ਨੂੰ ਇਸ ਲਈ ਕਤਲ ਕਰ ਦਿੱਤਾ ਗਿਆ ਸੀ ਕਿਉਂ ਜੁ ਉਹ 'ਰਾਮ' ਦਾ ਨਾਮ ਜਪ ਰਿਹਾ ਸੀ।

ਪੁਜਾਰੀ ਅਤੇ ਪੁਰੋਹਿਤ ਸ਼੍ਰੇਣੀ ਨੇ ਯੋਜਨਾ-ਬੱਧ ਢੰਗ ਨਾਲ ਧਾਰਮਿਕ ਗ੍ਰੰਥਾਂ ਵਿਚ ਮਨੁੱਖਾਂ ਵਿਚ ਵੰਡ ਪਾਈ। ਮਨੂੰ ਸਿਮਰਤੀ ਗ੍ਰੰਥਾਂ ਵਿਚ ਲਿਖਿਆ ਗਿਆ ਕਿ ਜੇ ਕੋਈ ਦਲਿਤ ਵੇਦ ਪਾਠ ਸੁਣ ਲਏ ਤਾਂ ਉਸ ਦੇ ਕੰਨਾਂ ਵਿਚ ਸਿੱਕਾ ਪਿਘਲਾ ਕੇ ਪਾਇਆ ਜਾਣਾ ਚਾਹੀਦਾ ਹੈ ਅਤੇ ਜੇ ਉਹ ਮੂੰਹ ਤੋਂ ਵੇਦ ਪਾਠ ਉਚਾਰੇ ਤਾਂ ਉਸ ਦੀ ਜੀਭ ਕੱਟ ਦਿੱਤੀ ਜਾਣੀ ਚਾਹੀਦੀ ਹੈ। ਪੁਰੋਹਿਤ ਲੋਕ ਧਾਰਮਿਕ ਗ੍ਰੰਥਾਂ ਦੀ ਮਨ-ਭਾਉਂਦੀ ਵਿਆਖਿਆ ਕਰਦੇ ਸਨ। ਉਨ੍ਹਾਂ ਇਹ ਗੱਲ ਦ੍ਰਿੜ੍ਹ ਕਰਾਈ ਕਿ ਨੀਵੀਆਂ ਜਾਤਾਂ ਦੇ ਲੋਕ ਨੀਚ ਅਤੇ ਘਟੀਆ ਹੁੰਦੇ

ਹਨ। ਇਸ ਮਾਨਵਤਾ ਵਿਰੋਧੀ ਧਾਰਮਿਕ ਸ਼ੋਸ਼ਣ ਦੇ ਵਿਰੁੱਧ ਮੱਧਕਾਲ ਵਿਚ ਭਗਤੀ ਲਹਿਰ ਦਾ ਚਲਣਾ, ਇਕ ਕਰਾਮਾਤ ਤੋਂ ਘੱਟ ਨਹੀਂ ਸੀ। ਬਨਾਰਸ ਬ੍ਰਾਹਮਣਵਾਦੀ ਅੰਦੋਲਨ ਤੇ ਸਭਿਆਚਾਰ ਦਾ ਕੇਂਦਰ ਸੀ। ਇਥੋਂ ਹੀ ਇਸ ਦੇ ਵਿਰੋਧ ਵਿਚ ਭਗਤੀ ਲਹਿਰ ਦਾ ਆਰੰਭ ਹੋਇਆ। ਇਸ ਲਹਿਰ ਦੇ ਦੋ ਪ੍ਰਮੁੱਖ ਨੇਤਾ ਭਗਤ ਕਬੀਰ ਜੀ ਅਤੇ ਭਗਤ ਰਵਿਦਾਸ ਜੀ ਸਨ। ਇਹ ਦੋਵੇਂ ਨੀਵੀਆਂ ਜਾਤਾਂ ਨਾਲ ਸੰਬੰਧਿਤ ਸਨ। ਭਗਤਾਂ ਨੇ ਜਾਤ-ਪਾਤ ਨੂੰ ਵੰਗਾਰਿਆ ਅਤੇ ਬ੍ਰਾਹਮਣੀ ਵਿਚਾਰਧਾਰਾ ਦਾ ਖੰਡਨ ਕੀਤਾ। ਇਹ ਪਰਮਾਤਮਾ ਦੀ ਲੀਲ੍ਹਾ ਹੀ ਸੀ ਕਿ ਬ੍ਰਾਹਮਣੀ ਵਿਚਾਰਧਾਰਾ ਨੂੰ ਚੁਣੌਤੀ ਇਨ੍ਹਾਂ ਨੀਵੀਆਂ ਸ਼੍ਰੇਣੀਆਂ ਵਿਚ ਪੈਦਾ ਹੋਏ, ਕੁਝ ਚੁਣੇ ਹੋਏ ਲੋਕਾਂ ਨੇ ਬਨਾਰਸ ਵਿਚ ਹੀ ਦਿੱਤੀ।

ਭਗਤ ਰਵਿਦਾਸ ਜੀ ਅਜਿਹੇ ਹੀ ਭ੍ਰਿਸ਼ਟ ਸਮਾਜਿਕ ਪ੍ਰਬੰਧ ਵਿਚ ਪੈਦਾ ਹੋਏ। ਉਨ੍ਹਾਂ ਅਛੂਤ ਲੋਕਾਂ ਉੱਪਰ ਹੋ ਰਹੇ ਜ਼ੁਲਮ ਨੂੰ ਆਪਣੇ ਪਿੰਡੇ ਉੱਪਰ ਹੰਢਾਇਆ ਅਤੇ ਫਿਰ ਆਪਣੀ ਬਾਣੀ ਵਿਚ ਇਸ ਵਿਰੁੱਧ ਦ੍ਰਿੜ੍ਹਤਾਪੂਰਵਕ ਆਵਾਜ਼ ਵੀ ਉਠਾਈ। ਉਨ੍ਹਾਂ ਆਪਣੀ ਜਾਤ ਤੇ ਕੰਮ ਨੂੰ ਘਟੀਆ ਜਾਣ ਕੇ ਛਿਪਾਇਆ ਨਹੀਂ, ਸਗੋਂ ਡੰਕੇ ਦੀ ਚੋਟ 'ਤੇ ਦੱਸਿਆ।

ਭਗਤ ਰਵਿਦਾਸ ਜੀ ਦੇ ਜਨਮ ਸਥਾਨ, ਜਨਮ ਮਿਤੀ ਅਤੇ ਚਲਾਣੇ ਦੀ ਮਿਤੀ ਬਾਰੇ ਪੱਕੀ ਜਾਣਕਾਰੀ ਦੀ ਅਣਹੋਂਦ ਹੋਣ ਕਾਰਣ, ਵਿਦਵਾਨਾਂ ਵਿਚ ਕਈ ਮੱਤ ਪਾਏ ਜਾਂਦੇ ਹਨ। ਫਿਰ ਵੀ ਵਧੇਰੇ ਵਿਦਵਾਨ ਆਪ ਜੀ ਦਾ ਜਨਮ ਮਾਘ ਸੁਦੀ ੧੫, ਸੰਮਤ ੧੪੩੩ ਨੂੰ ਮੰਨਦੇ ਹਨ। ਭਾਈ ਕਾਨ੍ਹ ਸਿੰਘ ਹੁਰਾਂ ਭਗਤ ਰਵਿਦਾਸ ਜੀ ਦੀ ਜਨਮ ਮਿਤੀ ਹਾੜ ਦੀ ਪੂਰਨਮਾਸ਼ੀ ੧੪੫੬ ਬਿਕ੍ਰਮੀ ਮੰਨੀ ਹੈ। ਡਾ. ਸਾਬਰ ਨੇ ਭਗਤ ਜੀ ਦੀ ਜਨਮ ਮਿਤੀ ਮਾਘ ਸੁਦੀ ੧੫, ੧੪੩੩ ਸੰਮਤ ਮੰਨਦੇ ਹੋਏ ਭੀ, ਅੰਤਮ ਰੂਪ ਵਿਚ ਕੁਝ ਕਹਿਣ ਤੋਂ ਸੰਕੋਚ ਕੀਤਾ ਹੈ।

ਜਿਥੋਂ ਤਕ ਜਨਮ ਸਥਾਨ ਦਾ ਪ੍ਰਸ਼ਨ ਹੈ, ਇਸ ਬਾਰੇ ਕੁਝ ਵਿਦਵਾਨ ਆਪ ਜੀ ਦਾ ਜਨਮ ਸਥਾਨ ਰਾਜਸਥਾਨ ਅਤੇ ਕੁਝ ਗੁਜਰਾਤ ਵੀ ਮੰਨਦੇ ਹਨ, ਪਰ ਇਸ ਬਾਰੇ ਭਗਤ ਰਵਿਦਾਸ ਜੀ ਨੇ ਆਪ ਸਪੱਸ਼ਟ ਕਰ ਦਿੱਤਾ ਹੈ ਕਿ ਉਹ ਬਨਾਰਸ ਜਾਂ ਇਸ ਦੇ ਨੇੜੇ-ਤੇੜੇ ਦੇ ਵਸਨੀਕ ਸਨ:

*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੯੩)

ਉਪਰੋਕਤ ਪੰਕਤੀ ਵਿਚ ਭਗਤ ਜੀ ਨੇ ਆਪਣੇ ਪਿਤਾ-ਪੁਰਖੀ ਕਿੱਤੇ ਦੀ ਵੀ ਪੂਰੀ ਜਾਣਕਾਰੀ ਦਿੱਤੀ ਹੈ। ਇਸ ਬਾਰੇ ਭਾਈ ਗੁਰਦਾਸ ਜੀ ਵੀ ਪ੍ਰੋੜ੍ਹਤਾ ਕਰਦੇ ਹਨ:

ਜਨੁ ਰਵਿਦਾਸੁ ਚਮਾਰੁ ਹੋਇ ਚਹੁ ਵਰਨਾ ਵਿਚਿ ਕਰਿ ਵਡਿਆਈ।

(੧੨: ੧੫)

ਛੋਟੀ ਉਮਰ ਤੋਂ ਹੀ ਭਗਤ ਜੀ ਬੁੱਧੀਮਾਨ ਅਤੇ ਮਿਹਨਤੀ ਸਨ। ਕਿਹਾ ਜਾਂਦਾ ਹੈ ਕਿ ਸੱਤ ਵਰ੍ਹਿਆਂ ਦੀ ਉਮਰ ਵਿਚ ਹੀ ਭਗਤ ਜੀ ਨਉਧਾ ਭਗਤੀ ਵਿਚ ਪਰਪੱਕ ਹੋ ਗਏ ਸਨ। ਆਪ ਜੀ ਦੇ ਮਨ ਵਿਚ ਦੀਨ-ਦੁਖੀਆਂ ਅਤੇ ਲੋੜਵੰਦਾਂ ਦੀ ਸਹਾਇਤਾ ਅਤੇ ਭਲਾਈ ਕਰਨ ਦਾ ਜਜ਼ਬਾ ਭਰਿਆ ਹੋਇਆ ਸੀ। ਜੋ ਕੁਝ ਉਨ੍ਹਾਂ ਨੂੰ ਘਰੋਂ ਮਿਲਦਾ, ਉਸ ਨੂੰ ਲੋੜਵੰਦਾਂ ਵਿਚ ਵੰਡ ਦਿੰਦੇ ਸਨ। ਭਗਤੀ ਵਿਚ ਲੀਨ ਰਹਿਣ ਕਾਰਣ, ਆਪ ਜੀ ਘਰੇਲੂ ਕੰਮਾਂ ਵਿਚ ਦਿਲਚਸਪੀ ਨਹੀਂ ਲੈਂਦੇ ਸਨ। ਇਸ ਲਈ ਘਰ ਵਾਲਿਆਂ ਨੇ ਆਪ ਜੀ ਦੀ ਸ਼ਾਦੀ ਕਰ ਦਿੱਤੀ। ਪਰ, ਇਸ ਗ੍ਰਹਿਸਤੀ ਜੀਵਨ ਨੇ ਉਨ੍ਹਾਂ ਦੇ ਰੱਬੀ-ਪ੍ਰੇਮ ਨੂੰ ਪ੍ਰਭਾਵਿਤ ਨ ਕੀਤਾ। ਆਪ ਜੀ ਦੀ ਪਤਨੀ ਅਤੇ ਬੱਚਿਆਂ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਹਾਂ, ਇਹ ਜ਼ਰੂਰ ਪਤਾ ਚਲਦਾ ਹੈ ਕਿ ਆਪ ਜੀ ਨੂੰ ਘਰ 'ਚੋਂ ਕੱਢ ਦਿੱਤਾ ਅਤੇ ਆਪ ਜੀ ਪਿੰਡ ਦੇ ਬਾਹਰ ਇਕ ਝੌਂਪੜੀ ਵਿਚ ਰਹਿਣ ਲੱਗੇ ਜਿੱਥੇ ਆਪ ਪਰਮਾਤਮਾ ਦਾ ਨਾਮ ਜਪਦੇ ਅਤੇ ਪਿਤਾ-ਪੁਰਖੀ ਕਿੱਤੇ ਰਾਹੀਂ ਆਪਣੀ ਰੋਜ਼ੀ-ਰੋਟੀ ਦਾ ਪ੍ਰਬੰਧ ਕਰਦੇ। ਇਸੇ ਤਰ੍ਹਾਂ ਦੀ ਸੱਚੀ-ਸੁੱਚੀ ਕਿਰਤ 'ਚੋਂ ਹੀ ਜ਼ਰੂਰਤਮੰਦ ਲੋਕਾਂ ਦੀ ਲੋੜ ਪੂਰੀ ਕਰਦੇ। ਆਪ ਜੀ ਸਭਨਾਂ ਨਾਲ ਹਮਦਰਦੀ ਕਰਦੇ ਸਨ। ਇਸ ਲਈ ਆਪ ਜੀ ਦੀ ਲੋਕ-ਪ੍ਰਿਯਤਾ ਵਧਣ ਲੱਗੀ।

ਆਪ ਜੀ ਦੀ ਵਧਦੀ ਲੋਕ-ਪ੍ਰਿਯਤਾ ਨੂੰ ਵੇਖ ਕੇ, ਕੱਟੜਪੰਥੀ ਬ੍ਰਾਹਮਣਾਂ ਦੁਆਰਾ ਸਹਿਆ ਨਾ ਗਿਆ ਅਤੇ ਉਨ੍ਹਾਂ ਨਿਰਾਸ਼ ਹੋ ਕੇ ਉਸ ਸਮੇਂ ਦੇ ਹਾਕਮ ਕੋਲ ਸ਼ਿਕਾਇਤ ਕੀਤੀ ਕਿ ਰਵਿਦਾਸ ਨੀਵੀਂ ਜਾਤੀ ਦਾ ਹੁੰਦਾ ਹੋਇਆ, ਧਾਰਮਿਕ ਉਪਦੇਸ਼ ਦਿੰਦਾ ਹੈ। ਪਰ ਇਸ ਸ਼ਿਕਾਇਤ ਦਾ ਉਨ੍ਹਾਂ ਨੂੰ ਮਨ-ਇੱਛਤ ਲਾਭ ਨ ਹੋਇਆ। ਲੋਕ ਦਿਨੋਂ-ਦਿਨ ਭਗਤ ਜੀ ਦੇ ਸ਼ਰਧਾਲੂ ਬਣਦੇ ਗਏ। ਇਥੋਂ ਤੱਕ ਕਿ ਚਿਤੌੜ ਦੀ ਰਾਣੀ ਝਾਲੀ ਬਾਈ ਵੀ ਰਵਿਦਾਸ ਜੀ ਦੇ ਦਰਸ਼ਨਾਂ ਲਈ ਆਈ ਅਤੇ ਉਹ ਭਗਤ ਜੀ ਦੀ ਸ਼ਿਸ਼ ਬਣ ਗਈ। ਇਹ ਗੱਲ ਵੀ

ਬ੍ਰਾਹਮਣ ਸ਼੍ਰੇਣੀ ਨੂੰ ਪਰੇਸ਼ਾਨ ਕਰਨ ਵਾਲੀ ਸੀ।

ਇਕ ਵੇਰ ਰਾਣੀ ਝਾਲੀ ਬਾਈ ਦੇ ਸੱਦੇ ਉੱਪਰ, ਭਗਤ ਰਵਿਦਾਸ ਜੀ ਚਿਤੌੜ ਪਹੁੰਚੇ। ਰਾਣੀ ਨੇ ਕਈ ਸਥਾਨਕ ਬ੍ਰਾਹਮਣਾਂ ਨੂੰ ਵੀ ਭੋਜਨ ਲਈ ਸੱਦਾ ਦਿੱਤਾ ਹੋਇਆ ਸੀ। ਬ੍ਰਾਹਮਣਾਂ ਨੇ ਇਸ ਗੱਲ ਦਾ ਬੁਰਾ ਮਨਾਇਆ ਅਤੇ ਕਿਹਾ ਕਿ ਭਗਤ ਜ਼ੀ ਨੂੰ ਅਛੂਤ ਹੋਣ ਕਾਰਣ ਪਹਿਲਾਂ ਭੋਜਨ ਨਾ ਕਰਾਇਆ ਜਾਵੇ। ਭਗਤ ਜੀ ਨਿਮਰਤਾ ਵਿਚ ਆ ਗਏ ਅਤੇ ਕਹਿਣ ਲੱਗੇ ਕਿ "ਮੈਂ ਭੋਜਨ ਤੁਹਾਡੇ ਬਾਅਦ ਹੀ ਕਰਾਂਗਾ।" ਜਦੋਂ ਬ੍ਰਾਹਮਣਾਂ ਨੇ ਭੋਜਨ ਸ਼ੁਰੂ ਕੀਤਾ ਤਾਂ ਸਭ ਬ੍ਰਾਹਮਣ ਇਹ ਵੇਖ ਕੇ ਹੈਰਾਨ ਰਹਿ ਗਏ ਕਿ ਭਗਤ ਰਵਿਦਾਸ ਜੀ ਹਰੇਕ ਬ੍ਰਾਹਮਣ ਦੇ ਨਾਲ ਬੈਠ ਕੇ ਭੋਜਨ ਕਰ ਰਹੇ ਹਨ। ਭਗਤ ਜੀ ਦੀ ਐਸੀ ਵਡਿਆਈ ਵੇਖ ਕੇ, ਸਾਰੇ ਬ੍ਰਾਹਮਣ ਸ਼ਰਮਿੰਦੇ ਹੋਏ।

ਭਗਤ ਜੀ ਦੇ ਜੀਵਨ ਨਾਲ ਕਈ ਕਰਾਮਾਤਾਂ ਜੁੜੀਆਂ ਹੋਈਆਂ ਹਨ, ਜੋ ਕਿ ਬਾਅਦ ਵਿਚ ਸ਼ਰਧਾਲੂਆਂ ਵੱਲੋਂ ਜੋੜੀਆਂ ਗਈਆਂ ਹਨ। ਜਿਵੇਂ ਗੰਗਾ ਮਾਈ ਦੁਆਰਾ ਹੱਥ ਬਾਹਰ ਕੱਢ ਕੇ ਭੇਟਾ ਮੰਗਣੀ। ਇਹ ਘਟਨਾਵਾਂ ਭਗਤ ਰਵਿਦਾਸ ਜੀ ਦੀ ਮਹਿਮਾ 'ਚ ਵਾਧਾ ਕਰਦੀਆਂ ਹਨ।

ਭਗਤ ਰਵਿਦਾਸ ਜੀ ਸਮਾਜਿਕ ਅਤੇ ਸੰਸਾਰਕ ਤੌਰ 'ਤੇ ਭਾਵੇਂ ਗਰੀਬ ਸਨ, ਪਰ ਅਧਿਆਤਮਕ ਪੱਖ ਤੋਂ ਉਹ ਬਹੁਤ ਅਮੀਰ ਸਨ। ਉਨ੍ਹਾਂ ਨੇ ਆਪਣਾ ਜੀਵਨ ਸਾਦਗੀ ਅਤੇ ਸੇਵਾ ਵਿਚ ਬਤੀਤ ਕੀਤਾ। ਆਪ ਜੀ ਦੀ ਸਮੁੱਚੀ ਵਿਚਾਰਧਾਰਾ, ਜੋ ਆਪ ਜੀ ਦੀ ਬਾਣੀ ਵਿਚ ਮਿਲਦੀ ਹੈ, ਨੇ ਦਲਿਤ ਸ਼੍ਰੇਣੀਆਂ ਨੂੰ ਵਿਸ਼ੇਸ਼ ਤੌਰ 'ਤੇ ਪ੍ਰਭਾਵਿਤ ਕੀਤਾ ਹੈ। ਇਸ ਸ਼ਕਤੀਸ਼ਾਲੀ ਵਿਚਾਰਧਾਰਾ ਵਿਚ ਅਜਿਹਾ ਕੀ ਸੀ, ਇਸ ਬਾਰੇ ਵਿਚਾਰ ਕਰਨੀ ਹੀ, ਸਾਡੇ ਇਸ ਲੇਖ ਦਾ ਮੁੱਖ ਵਿਸ਼ਾ ਹੈ।

# ਭਗਤ ਰਵਿਦਾਸ ਜੀ ਦੀ ਵਿਚਾਰਧਾਰਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਰਵਿਦਾਸ ਜੀ ਦੇ ਚਾਲ੍ਹੀ ਸ਼ਬਦ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਕਲਨ, ਪੰਜਵੇਂ ਗੁਰੂ, ਗੁਰੂ ਅਰਜਨ ਦੇਵ ਜੀ ਨੇ ਆਪ ੧੬੦੪ ਈ: ਨੂੰ ਕੀਤਾ ਸੀ। ਇਸ ਗ੍ਰੰਥ ਦੀ ਪ੍ਰਮਾਣੀਕਤਾ ਦੇ ਆਧਾਰ 'ਤੇ ਵਿਦਵਾਨਾਂ ਦਾ ਮੱਤ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਹਰ ਪ੍ਰਾਪਤ ਹੋਣ ਵਾਲੀ ਭਗਤ ਰਵਿਦਾਸ ਜੀ ਦੀ ਹੋਰ ਬਾਣੀ ਦੀ ਪ੍ਰਮਾਣੀਕਤਾ ਸ਼ੱਕੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਾਪਤ ਉਨ੍ਹਾਂ ਦੀ ਬਾਣੀ ਵਿਚੋਂ, ਭਗਤ ਜੀ ਦੀ ਅਧਿਆਤਮਕ, ਸਮਾਜਕ ਅਤੇ ਰਾਜਨੀਤਕ ਵਿਚਾਰਧਾਰਾ ਦੀ ਸਹੀ ਜਾਣਕਾਰੀ ਮਿਲ ਸਕਦੀ ਹੈ। ਭਗਤ ਜੀ ਦੀ ਵਿਚਾਰਧਾਰਾ ਉੱਪਰ ਚਰਚਾ ਕਰਨ ਤੋਂ ਪਹਿਲਾਂ, ਭਗਤ ਰਵਿਦਾਸ ਜੀ ਦੀ ਵਿਚਾਰਧਾਰਕ ਪਿੱਠ-ਭੂਮੀ ਬਾਰੇ ਵੀ ਵਿਚਾਰ ਕਰਨੀ ਪੈ ਰਹੀ ਹੈ। ਕੁਝ ਵਿਦਵਾਨਾਂ ਨੇ ਭਗਤ ਜੀ ਨੂੰ ਮੱਧਕਾਲੀ ਭਗਤੀ-ਅੰਦੋਲਨ ਨਾਲ ਜੋੜਦਿਆਂ, ਸੰਤ ਰਾਮਾਨੰਦ ਜੀ ਨੂੰ ਆਪ ਜੀ ਦਾ 'ਗੁਰੂ' ਦੱਸਿਆ ਹੈ। ਪਰ, ਅਸੀਂ ਦੇਖਦੇ ਹਾਂ ਕਿ ਭਗਤ ਰਵਿਦਾਸ ਜੀ ਦੀ ਰਚਨਾ ਅਤੇ ਜੀਵਨ ਉੱਪਰ ਕੰਮ ਕਰਨ ਵਾਲੇ ਮੁੱਖ ਵਿਦਵਾਨਾਂ ਡਾ. ਮਕਲਾਉਡ[1], ਡਾ. ਪਦਮ[2], ਕੋਲਵਰਟ[3] ਨੇ ਇਸ ਮਤ ਨਾਲ ਸਹਿਮਤੀ ਪ੍ਰਗਟ ਨਹੀਂ ਕੀਤੀ। ਸਗੋਂ ਡਾ. ਸਾਬਰ ਨੇ ਇਸ ਸੰਬੰਧੀ ਇਹ ਲਿਖਿਆ ਹੈ:

"ਉਨ੍ਹਾਂ ਦਾ ਗੁਰੂ ਪਾਰਬ੍ਰਹਮ ਪਰਮੇਸ਼ਵਰ ਸੀ।"[4]

ਕਿਉਂਕਿ ਰਵਿਦਾਸ ਜੀ ਦੀ ਪ੍ਰਮਾਣੀਕ ਬਾਣੀ ਵਿਚ ਸੰਤ ਰਾਮਾ ਨੰਦ ਜੀ ਦਾ ਕੋਈ ਹਵਾਲਾ ਪ੍ਰਾਪਤ ਨਹੀਂ ਹੁੰਦਾ। ਇਸ ਵਿਸ਼ੇ ਬਾਰੇ ਕੁਝ ਹੋਰ ਵਿਚਾਰ

---

1. W. H. Mclcod: Guru Nanak and the Sikh Religion, P. 154
2. डा. पदम गुरचरण सिंह संत रविदास : विचारक और कवि पृ. २७-३३
3. Winand M. Colleweart : The Life and Works of Ravidas, P. 25
4. ਜਸਬੀਰ ਸਿੰਘ ਸਾਬਰ: ਭਗਤ ਰਵਿਦਾਸ ਸ੍ਰੋਤ ਪੁਸਤਕ, ਪੰਨਾ ੩੬

ਇਸ ਲੇਖ ਦੇ 'ਗੁਰੂ' ਵਾਲੇ ਪ੍ਰਕਰਣ ਵਿਚ ਵੀ ਹੋਵੇਗੀ, ਪਰ ਇਥੇ ਇਹ ਲਿਖਣਾ ਢੁਕਵਾਂ ਹੋਵੇਗਾ ਕਿ ਭਗਤ ਜੀ ਨੇ ਜਿਨ੍ਹਾਂ ਮਹਾਂਪੁਰਸ਼ਾਂ ਤੋਂ ਪ੍ਰੇਰਣਾ ਲਈ ਸੀ, ਉਨ੍ਹਾਂ ਦੇ ਨਾਵਾਂ ਦਾ ਵਰਣਨ ਉਨ੍ਹਾਂ ਨੇ ਆਪਣੀ ਬਾਣੀ ਵਿਚ ਕੀਤਾ ਹੈ:

*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੬)

ਗੁਰੂ ਅਰਜਨ ਦੇਵ ਜੀ ਨੇ ਵੀ ਭਗਤ ਰਵਿਦਾਸ ਜੀ ਦਾ ਕੋਈ ਦੇਹਧਾਰੀ ਗੁਰੂ ਨਹੀਂ ਮੰਨਿਆ। ਉਹ ਲਿਖਦੇ ਹਨ ਕਿ ਰਵਿਦਾਸ ਜੀ ਨੇ ਪਰਮਾਤਮਾ ਦੀ ਪ੍ਰਾਪਤੀ ਸਤਸੰਗ ਵਿਚੋਂ ਕੀਤੀ ਹੈ:

*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥*

(ਉਹੀ, ਪੰਨਾ ੪੮੭)

ਇਸ ਤਰ੍ਹਾਂ ਦੇ ਹਵਾਲੇ ਸਪੱਸ਼ਟ ਦੱਸਦੇ ਹਨ ਕਿ ਰਵਿਦਾਸ ਜੀ ਨੇ ਆਪਣੇ ਅਨੁਭਵ ਅਤੇ ਸਾਧਨਾ ਦੁਆਰਾ ਉੱਚੀ ਪਦਵੀ ਦੀ ਪ੍ਰਾਪਤੀ ਕੀਤੀ ਸੀ।

ਭਗਤ ਰਵਿਦਾਸ ਜੀ ਨੂੰ ਸੰਗਮ ਲਾਲ ਪਾਂਡੇ ਵਾਂਗ ਅਸੀਂ ਹਿੰਦੂ ਧਰਮ ਜਾਂ ਵੇਦ ਦਾ ਅਨੁਸਾਰੀ ਵੀ ਨਹੀਂ ਮੰਨ ਸਕਦੇ।[੧] ਭਗਤ ਰਵਿਦਾਸ ਜੀ ਦੀ ਬਾਣੀ ਦਾ ਬਾਹਰਮੁਖੀ ਵਿਸ਼ਲੇਸ਼ਣ ਕਰਨ ਵਾਲੇ ਲਿਖਦੇ ਹਨ:

"ਇਸ ਗ੍ਰੰਥ (ਰਵਿਦਾਸ ਜੀ ਕੀ ਬਾਣੀ) ਕੋ ਦੇਖਨੇ ਸੇ ਤੋ ਯਹੀ ਪਤਾ ਚਲਤਾ ਹੈ ਕਿ ਰਵਿਦਾਸ ਜੀ ਕੋ ਵੇਦ-ਸ਼ਾਸਤਰ ਸੇ ਕੋਈ ਆਸਥਾ ਨ ਥੀ।[੨]"

ਕਬੀਰ ਜੀ ਦਾ ਵਿਚਾਰ ਹੈ ਕਿ ਰਵਿਦਾਸ ਜੀ ਹਰੀ ਦੇ ਬਿਨਾਂ ਕਿਸੇ ਹੋਰ ਵਿਚ ਸ਼ਰਧਾ ਨਹੀਂ ਰੱਖਦੇ ਸਨ:

*ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥*
*ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ॥੨੪੨॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੩੭੭)

ਇੰਜ ਪ੍ਰਤੀਤ ਹੁੰਦਾ ਹੈ ਕਿ ਰਵਿਦਾਸ ਜੀ ਨੇ ਕਿਸੇ ਵੀ ਪਹਿਲਾਂ ਪ੍ਰਚਲਿਤ

---

੧. संगम लाल पाण्डेयः संत रविदास व्यक्तित्व एवं कृतित्व पृः ४७
२.रविदास जी की बानी, पृः १

ਧਰਮ ਦੀ ਵਿਚਾਰਧਾਰਾ ਨੂੰ, ਆਪਣੀ ਵਿਚਾਰਧਾਰਾ ਦਾ ਆਧਾਰ ਨਹੀਂ ਬਣਾਇਆ। ਆਪ ਜੀ ਨੇ ਜੋ ਅਨੁਭਵ ਕੀਤਾ, ਉਹੀ ਅਪਣਾਇਆ। ਇਸ ਤਰ੍ਹਾਂ ਭਗਤ ਰਵਿਦਾਸ ਜੀ ਮੌਲਿਕ ਵਿਚਾਰਵਾਨ ਅਤੇ ਆਗੂ ਦੀ ਹੈਸੀਅਤ ਵਿਚ ਉਭਰਦੇ ਪ੍ਰਤੀਤ ਹੁੰਦੇ ਹਨ। ਉਨ੍ਹਾਂ ਨੇ ਆਪਣੀ ਵਿਚਾਰਧਾਰਾ ਉੱਪਰ ਫਲਸਫੇ ਨੂੰ ਭਾਰੀ ਨਹੀਂ ਹੋਣ ਦਿੱਤਾ। ਉਨ੍ਹਾਂ ਨੇ ਉਹੀ ਕੁਝ ਕਿਹਾ ਜੋ ਵਿਵਹਾਰਕ ਸੀ ਅਤੇ ਜੋ ਮਾਨਵਤਾ ਦੇ ਭਲੇ ਵਿਚ ਸੀ।

# ਅਧਿਆਤਮਿਕ ਵਿਚਾਰਧਾਰਾ

ਭਗਤ ਰਵਿਦਾਸ ਜੀ ਦੇ ਪਰਮਾਤਮਾ, ਜੀਵ ਅਤੇ ਮੁਕਤੀ ਸੰਬੰਧੀ ਵਿਚਾਰ ਹੇਠ ਲਿਖੇ ਅਨੁਸਾਰ ਹਨ:

## (੧) ਪਰਮਾਤਮਾ:

ਸਾਰੇ ਸੰਤਾਂ ਨੇ ਪਰਮਾਤਮਾ ਤੋਂ ਵਿਛੜੇ ਜੀਵ ਅਤੇ ਉਸ ਦੇ ਦੁਬਾਰਾ ਪਰਮਾਤਮਾ ਨਾਲ ਮਿਲਾਪ ਬਾਰੇ ਸ਼ਬਦ ਲਿਖੇ ਹਨ। ਅਜਿਹਾ ਕਰਦਿਆਂ, ਉਨ੍ਹਾਂ ਨੇ ਪਰਮਾਤਮਾ ਦੀ ਮਹਿਮਾ ਅਤੇ ਕਿਰਪਾ ਦਾ ਵਰਣਨ ਕੀਤਾ ਹੈ। ਭਗਤ ਜੀ ਦੇ ਸਾਰੇ ਸ਼ਬਦ ਦੈਵੀ-ਪ੍ਰੇਮ ਦੇ ਗੀਤ ਹਨ। ਭਗਤ ਰਵਿਦਾਸ ਜੀ ਲਈ ਪਰਮਾਤਮਾ ਕੋਈ ਰਹੱਸ ਨਹੀਂ, ਜਿਸ ਦੀ ਹੋਂਦ ਬਾਰੇ ਸ਼ੱਕ ਕੀਤਾ ਜਾਵੇ। ਬਲਕਿ, ਉਹ ਪਰਮਾਤਮਾ ਨੂੰ ਹਰ ਕਣ ਵਿਚ ਅਨੁਭਵ ਕਰਦੇ ਹਨ:

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*
*ਕਨਕ ਕਟਿਕ ਜਲ ਤਰੰਗ ਜੈਸਾ॥*

(ਉਹੀ, ਪੰਨਾ ੯੩)

ਭਗਤ ਜੀ ਨੇ ਪਰਮਾਤਮਾ ਦੀ ਸਰਬ-ਵਿਆਪਕਤਾ ਦਾ ਆਧਾਰ ਇਸ ਗੱਲ ਨੂੰ ਭੀ ਮੰਨਿਆ ਹੈ ਕਿ ਇਕ ਪਰਮਾਤਮਾ ਤੋਂ ਹੀ ਅਨੇਕ-ਭਾਂਤ ਦਾ ਜਗਤ ਬਣਿਆ ਹੈ:

*ਏਕ ਹੀ ਏਕ ਅਨੇਕ ਹੋਇ ਬਿਸਥਰਿਓ*
*ਆਨ ਰੇ ਆਨ ਭਰਪੂਰਿ ਸੋਊ॥੧॥ ਰਹਾਉ॥*

(ਉਹੀ, ਪੰਨਾ ੧੨੯੩)

ਇਸ ਜਗਤ ਦੀ ਅਨੇਕਤਾ ਦਾ ਮੂਲ ਕਾਰਨ ਇਕ ਪਰਮਾਤਮਾ ਨੂੰ ਮੰਨ ਕੇ, ਰਵਿਦਾਸ ਜੀ ਨੇ ਬਹੁ-ਦੇਵਵਾਦ ਨੂੰ ਤਿਆਗ ਕੇ ਪਰਮਾਤਮਾ ਦੇ ਤੁਲ ਕਿਸੇ ਭੀ ਦੇਵੀ, ਦੇਵਤੇ ਜਾਂ ਅਵਤਾਰ ਆਦਿ ਨੂੰ ਇਸ਼ਟ ਨਹੀਂ ਮੰਨਿਆਂ:

*ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ॥*
*ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥*
(ਉਹੀ, ਪੰਨਾ ੮੫੮)

ਇਹ ਵੀ ਲਿਖਿਆ ਹੈ:
*ਜਹ ਜਹ ਜਾਉ ਤਹਾ ਤੇਰੀ ਸੇਵਾ॥*
*ਤੁਮ ਸੋ ਠਾਕੁਰੁ ਅਉਰੁ ਨ ਦੇਵਾ॥੪॥* (ਉਹੀ, ਪੰਨਾ ੬੫੯)

ਰਵਿਦਾਸ ਜੀ ਨੇ ਇਕ ਪ੍ਰਸਿੱਧ ਸ਼ਬਦ ਵਿਚ ਲਿਖਿਆ ਹੈ ਕਿ ਹਿੰਦੂ ਤ੍ਰੈ-ਮੂਰਤੀ (ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ) ਦਾ ਕੋਈ ਮਹਤੱਵ ਨਹੀਂ। ਭਗਤ ਜੀ ਅਨੁਸਾਰ ਇਹ ਦੇਵਤੇ ਤਾਂ ਹਰੀ ਦਾ ਨਾਮ ਜਪਣ ਵਾਲੇ ਭਗਤ ਤੋਂ ਵੀ ਨੀਵੇਂ ਹਨ:

*ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤਿ*
*ਤਾਸ ਸਮ ਤੁਲਿ ਨਹੀ ਆਨ ਕੋਊ॥*
(ਉਹੀ, ਪੰਨਾ ੧੨੯੩)

ਭਗਤ ਰਵਿਦਾਸ ਜੀ ਨੇ ਪਰਮਾਤਮਾ ਨੂੰ ਸਰਵਉੱਚ ਮੰਨਦਿਆਂ, ਉਸ ਦੇ ਹੇਠ ਲਿਖੇ ਪ੍ਰਮੁਖ ਵਿਸ਼ੇਸ਼ਣਾਂ/ਗੁਣਾਂ ਦਾ ਜ਼ਿਕਰ ਭੀ ਕੀਤਾ ਹੈ:

**ਪਤਿਤ ਪਾਵਨ:**
*ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ॥*
*ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧॥ਰਹਾਉ॥*
(ਉਹੀ, ਪੰਨਾ ੯੩)

**ਦਿਆਲੂ:**
*ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ....॥* (ਉਹੀ, ਪੰਨਾ ੬੯੪)

**ਉਪਕਾਰੀ:**
*ਹਮ ਅਉਗਨ ਤੁਮ੍ ਉਪਕਾਰੀ॥੧॥ਰਹਾਉ॥* (ਉਹੀ, ਪੰਨਾ ੪੮੬)

**ਮੁਕਤੀ ਦਾਤਾ:**
*ਸੋਈ ਮੁਕੰਦੁ ਮੁਕਤਿ ਕਾ ਦਾਤਾ॥* (ਉਹੀ, ਪੰਨਾ ੮੭੫)

## (੨) ਜੀਵ:

ਭਾਰਤੀ ਧਰਮਾਂ ਵਿਚ 'ਜੀਵ' ਦਾ ਵਰਣਨ ਕਈ ਤਰ੍ਹਾਂ ਕੀਤਾ ਗਿਆ ਹੈ।

ਇਸ ਨੂੰ ਆਤਮਾ ਜਾਂ ਜੀਵਾਤਮਾ ਭੀ ਕਿਹਾ ਗਿਆ ਹੈ। ਧਰਮ ਗ੍ਰੰਥਾਂ ਵਿਚ ਦੱਸਿਆ ਗਿਆ ਹੈ ਕਿ "ਇਹ ਨ ਇਸਤਰੀ ਹੈ, ਨ ਪੁਰਸ਼ ਹੈ ਅਤੇ ਨ ਹੀ ਨਪੁੰਸਕ ਹੈ। ਇਹ ਨ ਪੈਦਾ ਹੁੰਦਾ ਹੈ ਅਤੇ ਨ ਹੀ ਮਰਦਾ ਹੈ, ਬਲਕਿ ਇਹ ਜਿਸ ਸਰੀਰ ਨਾਲ ਸੰਪਰਕ ਕਰਦਾ ਹੈ, ਉਸੇ ਤਰ੍ਹਾਂ ਦਾ ਹੋ ਜਾਂਦਾ ਹੈ।" ਇਸ ਨੂੰ ਨਿਰਾਕਾਰ, ਸਰਵ-ਵਿਆਪੀ ਅਤੇ ਦੁੱਖ-ਸੁਖ ਤੋਂ ਪਰੇ ਮੰਨਿਆ ਗਿਆ ਹੈ। ਭਗਤ ਰਵਿਦਾਸ ਜੀ ਨੇ ਪਰਮਾਤਮਾ ਅਤੇ ਜੀਵ ਵਿਚ ਕੋਈ ਭੇਦ ਨਹੀਂ ਮੰਨਿਆ। ਉਹ ਦੱਸਦੇ ਹਨ ਕਿ ਜਿਵੇਂ ਸੋਨਾ ਅਤੇ ਸੋਨੇ ਤੋਂ ਬਣੇ ਗਹਿਣਿਆਂ ਵਿਚ ਅਤੇ ਪਾਣੀ ਅਤੇ ਪਾਣੀ ਦੀਆਂ ਲਹਿਰਾਂ ਵਿਚ ਕੋਈ ਅੰਤਰ ਨਹੀਂ ਹੁੰਦਾ; ਉਸੇ ਤਰ੍ਹਾਂ ਜੀਵ ਤੇ ਪਰਮਾਤਮਾ ਵਿਚ ਭੀ ਕੋਈ ਅੰਤਰ ਨਹੀਂ ਹੁੰਦਾ:

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*
*ਕਨਕ ਕਟਿਕ ਜਲ ਤਰੰਗ ਜੈਸਾ॥* (ਉਹੀ, ਪੰਨਾ ੯੩)

ਭਗਤ ਜੀ ਅਨੁਸਾਰ ਜੀਵ ਰੂਪੀ 'ਪੰਖੀ' ਹੱਡ-ਮਾਸ ਦੇ ਪਿੰਜਰੇ ਵਿਚ ਨਿਵਾਸ ਰੱਖਦਾ ਹੈ:

*ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥*
*ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥*
(ਉਹੀ, ਪੰਨਾ ੬੫੯)

ਇਹ ਇਕ ਸੱਚਾਈ ਹੈ ਕਿ ਮਨੁੱਖਾ-ਦੇਹ ਕੀਮਤੀ ਹੈ ਅਤੇ ਇਸ ਨੂੰ ਵਿਅਰਥ ਨਹੀਂ ਗਵਾਉਣਾ ਚਾਹੀਦਾ। ਭਗਤ ਜੀ ਦਾ ਫੁਰਮਾਨ ਹੈ:

*ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ॥*
(ਉਹੀ, ਪੰਨਾ ੬੫੮)

ਰਵਿਦਾਸ ਜੀ ਇਕ ਥਾਂ ਲਿਖਦੇ ਹਨ:

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥*
*ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥੧॥*
*ਮਾਧੋ ਅਬਿਦਿਆ ਹਿਤ ਕੀਨ॥*
*ਬਿਬੇਕ ਦੀਪ ਮਲੀਨ ॥੧॥ ਰਹਾਉ॥*
*ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ॥*
*ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ॥੨॥*
(ਉਹੀ, ਪੰਨਾ ੪੮੬)

ਭਾਵ ਹੈ ਕਿ ਹਿਰਨ, ਮੱਛੀ ਭੌਰੇ, ਪਤੰਗੇ ਅਤੇ ਹਾਥੀ ਨੂੰ ਇਕ-ਇਕ ਵਿਕਾਰ ਕਾਰਣ ਮਰਨਾ ਪੈਂਦਾ ਹੈ; ਪਰ ਮਨੁੱਖ ਵਿਚ ਤਾਂ ਪੰਜੇ ਵਿਕਾਰ ਹਨ, ਉਸਦਾ ਕੀ ਹਸ਼ਰ ਹੋਏਗਾ? ਅਗਿਆਨਤਾ ਕਾਰਨ ਸਾਡੀ ਬੁੱਧੀ ਦਾ ਦੀਪ ਮੱਧਮ ਹੈ। ਭਗਤ ਜੀ ਨੇ ਸਾਨੂੰ ਸੁਚੇਤ ਕੀਤਾ ਹੈ ਕਿ ਭਰਮ ਜਾਂ ਹੰਕਾਰ ਕਾਰਣ ਜੀਵ ਖੁਦ ਨੂੰ ਪਰਮਾਤਮਾ ਤੋਂ ਭਿੰਨ ਮੰਨਣ ਲੱਗ ਪੈਂਦਾ ਹੈ ਅਤੇ ਜਦ ਹੰਕਾਰ ਨਾਸ਼ ਹੋ ਜਾਂਦਾ ਹੈ ਤਾਂ ਜੀਵ ਤੇ ਪਰਮਾਤਮਾ ਵਿਚ ਕੋਈ ਫਰਕ ਨਹੀਂ ਰਹਿੰਦਾ:

*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥*
*ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥*

(ਉਹੀ, ਪੰਨਾ ੬੫੭)

ਮਾਇਆ ਦੇ ਪ੍ਰਭਾਵ ਕਾਰਣ, ਮਨੁੱਖ ਮਨ ਪਿੱਛੇ ਲੱਗ ਜਾਂਦਾ ਹੈ:

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥੧॥ ਰਹਾਉ॥*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥*
*ਮਾਇਆ ਗਈ ਤਬ ਰੋਵਨੁ ਲਗਤੁ ਹੈ॥੧॥*

(ਉਹੀ, ਪੰਨਾ ੪੮੭)

ਪਰ, ਮਨੁੱਖੀ ਸਰੀਰ ਨੇ ਇਕ ਨਾ ਇਕ ਦਿਨ ਨਾਸ਼ ਹੋ ਜਾਣਾ ਹੈ:

*ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ॥*
*ਜਲਿ ਗਇਓ ਘਾਸੁ ਰਲਿ ਗਇਓ ਮਾਟੀ॥੧॥ ਰਹਾਉ॥*

(ਉਹੀ, ਪੰਨਾ ੭੯੪)

ਆਸਾ ਰਾਗ ਦੇ ਸ਼ਬਦ ਵਿਚ ਭਗਤ ਜੀ ਪੁੱਛਦੇ ਹਨ:

*ਮਨ ਬਚ ਕ੍ਰਮ ਰਸ ਕਸਹਿ ਲੁਭਾਨਾ॥*
*ਬਿਨਸਿ ਗਇਆ ਜਾਇ ਕਹੂੰ ਸਮਾਨਾ॥* (ਉਹੀ, ਪੰਨਾ ੪੮੭)

ਕੌੜਾ ਸੱਚ ਤਾਂ ਇਹ ਹੈ ਕਿ ਜਦ ਮਨੁੱਖ ਮਰ ਜਾਂਦਾ ਹੈ ਤਾਂ ਉਸ ਦੇ ਸਕੇ-ਸੰਬੰਧੀ ਵੀ ਉਸ ਦੀ ਲੋਥ ਤੋਂ ਨਫਰਤ ਕਰਦੇ ਹਨ:

*ਘਰ ਕੀ ਨਾਰਿ ਉਰਹਿ ਤਨ ਲਾਗੀ॥*
*ਉਹ ਤਉ ਭੂਤੁ ਭੂਤੁ ਕਰਿ ਭਾਗੀ॥*

(ਉਹੀ, ਪੰਨਾ ੭੯੪)

## (੩) ਜਗਤ:

ਪੁਰਾਤਨ ਧਾਰਮਿਕ ਮੱਤ ਜਗਤ ਅਤੇ ਮਾਇਆ ਨੂੰ ਸਮਾਨਾਰਥੀ ਦੱਸਦੇ ਹਨ। ਭਗਤ ਰਵਿਦਾਸ ਜੀ ਨੇ ਸਿਧਾਂਤਕ ਰੂਪ ਵਿਚ ਜਗਤ ਨੂੰ ਮਿਥਿਆ ਮੰਨਿਆ ਹੈ। ਭਗਤ ਜੀ ਨੇ ਜਗਤ ਦੀ ਤੁਲਨਾ ਕਸੁੰਭੇ ਦੇ ਫੁੱਲ ਨਾਲ ਕੀਤੀ ਹੈ:

*ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ॥*
*ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ॥*

(ਉਹੀ, ਪੰਨਾ ੩੪੬)

ਭਾਵੇਂ ਜਗਤ ਮਿਥਿਆ ਹੈ, ਪਰੰਤੂ ਇਸ ਦਾ ਨਿਰਮਾਤਾ ਜਨਮ-ਮਰਨ ਤੋਂ ਬਾਹਰ ਹੈ। ਉਸ ਦੇ ਬਿਨਾਂ ਸੰਸਾਰ ਦੀ ਹਰੇਕ ਵਸਤੂ ਨਸ਼ਵਾਨ ਹੈ। ਭਗਤ ਜੀ ਦਾ ਬਚਨ ਹੈ:

*ਜੋ ਦੀਸੈ ਸੋ ਹੋਇ ਬਿਨਾਸਾ॥* (ਉਹੀ, ਪੰਨਾ ੧੧੬੭)

ਭਗਤ ਜੀ ਨੇ ਜਗਤ ਨੂੰ ਸੁਫਨੇ ਨਾਲ ਤੁਲਨਾ ਦਿੱਤੀ ਹੈ ਕਿ ਜਿਵੇਂ ਇਕ ਰਾਜਾ ਸੁਫ਼ਨੇ ਵਿਚ ਭਿਖਾਰੀ ਹੋ ਕੇ ਦੁਖੀ ਹੁੰਦਾ ਹੈ, ਉਸੇ ਤਰ੍ਹਾਂ ਹੀ ਅਸੀਂ ਸੱਚ ਜਾਣਨ ਬਾਅਦ, ਇਸ ਜਗਤ ਦੇ ਦੁੱਖਾਂ ਨੂੰ ਮਿਥਿਆ ਮੰਨਦੇ ਹਾਂ; ਜਿਵੇਂ ਉਹ ਰਾਜਾ ਸੁਫਨੇ ਬਾਅਦ ਉਸ ਸੁਫਨੇ ਨੂੰ ਅਸਥਾਈ ਮੰਨਦਾ ਹੈ:

*ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥*
*ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥*

(ਉਹੀ, ਪੰਨਾ ੬੫੭)

ਇਸ ਜਗਤ ਨੂੰ ਵਿਵਹਾਰਕ ਰੂਪ ਵਿਚ ਕਰਮ-ਖੇਤਰ ਮੰਨਿਆ ਗਿਆ ਹੈ। ਇਸ਼ ਉਪਰੋਕਤ ਹਵਾਲੇ ਦਾ ਰਾਜਨੀਤਕ ਪੱਖ ਤੋਂ ਬੜਾ ਮਹੱਤਵ ਹੈ। ਇਸ ਰੂਪਕ ਰਾਹੀਂ ਭਗਤ ਜੀ ਨੇ ਦਲਿਤ ਸ਼੍ਰੇਣੀਆਂ ਦੀ ਰੂਹ ਨੂੰ ਟੁੰਬਿਆ ਹੈ। ਇਸ ਬਾਰੇ ਵਿਚਾਰ ਅੱਗੇ ਹੋਵੇਗੀ।

## (੪) ਜੀਵਨ ਮਨੋਰਥ:

ਜੀਵਾਤਮਾ ਦੀ ਸਮੱਸਿਆ ਇਹ ਹੈ ਕਿ ਉਹ ਹਉਮੈ ਕਾਰਣ, ਖੁਦ ਨੂੰ ਪਰਮਾਤਮਾ ਤੋਂ ਵੱਖਰਾ ਮੰਨਣ ਲੱਗ ਪੈਂਦੀ ਹੈ। ਜਦ ਤਕ ਉਹ ਹਉਮੈ ਨੂੰ ਛੱਡ ਕੇ, ਬੰਧਨਾਂ ਤੋਂ ਛੁਟਕਾਰਾ ਨਹੀਂ ਪਾ ਲੈਂਦੀ; ਉਦੋਂ ਤਕ ਇਹ ਪਰਮਾਤਮਾ ਨਾਲ

ਨਹੀਂ ਮਿਲ ਸਕਦੀ। ਭਗਤ ਜੀ ਨੇ ਇਸੇ ਨੂੰ ਜੀਵਨ ਮਨੋਰਥ ਕਿਹਾ ਹੈ:

ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ॥
ਰਵਿਦਾਸ ਸਮ ਦਲ ਸਮਝਾਵੈ ਕੋਊ॥ (ਉਹੀ, ਪੰਨਾ ੯੩)

ਰਵਿਦਾਸ ਜੀ ਪਰਮਾਤਮਾ ਅੱਗੇ ਬੇਨਤੀ ਕਰਦੇ ਹਨ:

ਕਹੁ ਰਵਿਦਾਸ ਪਰਉ ਤੇਰੀ ਸਾਭਾ॥
ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ॥ (ਉਹੀ, ਪੰਨਾ ੩੪੫)

ਇਸੇ ਅਵਸਥਾ ਨੂੰ 'ਖਲਾਸ' ਵੀ ਕਿਹਾ ਹੈ:

ਕਹਿ ਰਵਿਦਾਸ ਖਲਾਸ ਚਮਾਰਾ॥ (ਉਹੀ)

ਇਉਂ, ਜਿਸ ਮੁਕਤੀ ਦੀ ਗੱਲ ਹੋ ਰਹੀ ਹੈ, ਉਹ ਜੀਵਨ-ਮੁਕਤੀ ਹੈ। ਪਰ ਭਗਤ ਜੀ ਨੇ ਮੌਤ ਉਪਰੰਤ ਵੀ ਮੁਕਤੀ ਦੀ ਚਰਚਾ ਕੀਤੀ ਹੈ:

ਪਾਰੁ ਕੈਸੇ ਪਾਇਬੋ ਰੇ॥ ਮੋ ਸਉ ਕੋਊ ਨ ਕਹੈ ਸਮਝਾਇ॥
ਜਾ ਤੇ ਆਵਾ ਗਵਨੁ ਬਿਲਾਇ ॥੧॥ ਰਹਾਉ॥

(ਉਹੀ, ਪੰਨਾ ੩੪੬)

ਇਸ ਮੌਤ ਉਪਰੰਤ ਪ੍ਰਾਪਤ ਹੋਣ ਵਾਲੀ ਮੁਕਤੀ ਨੂੰ ਇਸੇ ਜੀਵਨ ਵਿਚ ਹੀ ਪ੍ਰਾਪਤ ਕਰਨਾ ਹੈ। ਇਕ ਹੋਰ ਥਾਂ 'ਯਮ' ਜਾਂ 'ਜਮ' ਤੋਂ ਮੁਕਤੀ ਹਾਸਲ ਕਰਨ ਨੂੰ ਜੀਵਨ ਲਕਸ਼ ਮੰਨਿਆਂ ਗਿਆ ਹੈ:

ਤੁਮਰੇ ਭਜਨ ਕਟਹਿ ਜਮ ਫਾਸਾ॥ (ਉਹੀ, ਪੰਨਾ ੬੫੯)

ਪਰੰਤੂ ਮਨੁੱਖ ਇਹ ਸਭ ਕੁਝ ਭੁੱਲ ਕੇ, ਕੁਮਾਰਗ ਉੱਪਰ ਚਲਦਾ ਹੈ। ਰਵਿਦਾਸ ਜੀ ਚੇਤਾਵਨੀ ਦਿੰਦੇ ਹਨ:

ਜੋ ਦਿਨ ਆਵਹਿ ਸੋ ਦਿਨ ਜਾਹੀ॥ ਕਰਨਾ ਕੂਚੁ ਰਹਨੁ ਥਿਰੁ ਨਾਹੀ॥
ਸੰਗੁ ਚਲਤ ਹੈ ਹਮ ਭੀ ਚਲਨਾ॥ ਦੂਰਿ ਗਵਨੁ ਸਿਰ ਊਪਰਿ ਮਰਨਾ॥੧॥
ਕਿਆ ਤੂ ਸੋਇਆ ਜਾਗੁ ਇਆਨਾ॥
ਤੈ ਜੀਵਨੁ ਜਗਿ ਸਚੁ ਕਰਿ ਜਾਨਾ॥ ੧॥ ਰਹਾਉ॥

(ਉਹੀ, ਪੰਨਾ ੭੯੩-੯੪)

ਜੀਵਨ ਦੁਰਲੱਭ ਹੈ। ਇਸ ਦਾ ਪ੍ਰਯੋਗ ਵਿਅਕਤੀਗਤ ਅਤੇ ਸਮਾਜਿਕ ਮੁਕਤੀ ਲਈ ਯੋਜਨਾ-ਬੱਧ ਢੰਗ ਨਾਲ ਕਰਨਾ ਚਾਹੀਦਾ ਹੈ। ਇਹ ਜੀਵਨ

1. Dr. Darshan Singh : A Study of Bhagta Ravidasa. P. 75

ਬਹੁਤ ਛੋਟਾ ਹੈ। ਪਰ ਜਿਨ੍ਹਾਂ ਲੋਕਾਂ ਨੂੰ ਇਸ ਨੇ ਅਨੁਸ਼ਾਸਨ ਵਿਚ ਢਾਲ ਲਿਆ, ਉਨ੍ਹਾਂ ਬੜੇ ਵੱਡੇ ਮਾਅਰਕੇ ਮਾਰੇ। ਵਰਨਾ ਸਮੇਂ ਨੂੰ ਵਿਅਰਥ ਗਵਾਉਣ ਵਾਲੇ, ਸਮੇਂ ਦੀ ਘਾਟ ਦੀ ਸ਼ਿਕਾਇਤ ਕਰਦੇ ਹੀ ਇਥੋਂ ਤੁਰਦੇ ਬਣਦੇ ਹਨ।

## ਜੀਵਨ ਮਨੋਰਥ ਦੀ ਪ੍ਰਾਪਤੀ ਦਾ ਮਾਰਗ:

ਉਪਰੋਕਤ ਜੀਵਨ ਮਨੋਰਥ ਦੀ ਪ੍ਰਾਪਤੀ ਦੇ, ਭਗਤ ਰਵਿਦਾਸ ਜੀ ਨੇ ਹੇਠ ਲਿਖੇ ਮਾਰਗ ਦੱਸੇ ਹਨ:

**(ੳ) ਨਾਮ-ਸਿਮਰਨ**

**(ਅ) ਗੁਰੂ**

**(ੲ) ਗਿਆਨ**

**(ਸ) ਸਤਸੰਗ**

**(ਹ) ਸਦਗੁਣ ਧਾਰਨ ਕਰਨੇ**

**(ਕ) ਅਵਗੁਣਾਂ ਦਾ ਤਿਆਗ ਕਰਨਾ।**

### (ੳ) ਨਾਮ-ਸਿਮਰਨ:

ਭਗਤ ਰਵਿਦਾਸ ਜੀ ਨੇ ਜਗਿਆਸੂ ਤੋਂ ਪਹਿਲੀ ਮੰਗ ਆਤਮ-ਸਮਰਪਣ ਦੀ ਕੀਤੀ ਹੈ। ਉਨ੍ਹਾਂ ਨੇ ਇਸ ਨੂੰ "ਸ਼ਰਣ" ਭੀ ਕਿਹਾ ਹੈ:

*ਕਹਿ ਰਵਿਦਾਸ ਸਰਨਿ ਪ੍ਰਭ ਤੇਰੀ॥*
*ਜਿਉ ਜਾਨਹੁ ਤਿਉ ਕਰੁ ਗਤਿ ਮੇਰੀ॥*

(ਉਹੀ, ਪੰਨਾ ੭੯੩)

ਜਿਸ ਨੂੰ ਪਰਮਾਤਮਾ ਦੀ ਸ਼ਰਣ ਮਿਲ ਜਾਂਦੀ ਹੈ, ਉਹ ਸਾਰੇ ਪਾਪਾਂ ਤੋਂ ਮੁਕਤ ਹੋ ਜਾਂਦਾ ਹੈ। ਭਗਤ ਜੀ ਫੁਰਮਾਉਂਦੇ ਹਨ:

*ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ॥* (ਉਹੀ, ਪੰਨਾ ੮੫੮)

ਧਨਾਸਰੀ ਰਾਗ ਦੇ ਸ਼ਬਦ ਵਿਚ, ਭਗਤ ਜੀ ਆਪਾ ਸੌਂਪਦੇ ਬੇਨਤੀ ਕਰਦੇ ਹਨ:

*ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ॥*

(ਉਹੀ, ਪੰਨਾ ੬੯੪)

ਭਗਤ ਰੂਪੀ ਸੁਹਾਗਨ ਨੂੰ ਪਰਮਾਤਮਾ ਅੱਗੇ ਤਨ-ਮਨ ਅਰਪਨ ਕਰਨ ਨੂੰ ਕਿਹਾ ਹੈ:

*ਤਨੁ ਮਨੁ ਦੇਇ ਨ ਅੰਤਰੁ ਰਾਖੈ ॥* (ਉਹੀ, ਪੰਨਾ ੭੯੩)

ਡਾ: ਦਰਸ਼ਨ ਸਿੰਘ ਨੇ ਰਵਿਦਾਸ ਬਾਣੀ ਦਾ ਅਧਿਐਨ ਕਰਦੇ ਹੋਏ ਲਿਖਿਆ ਹੈ ਕਿ "ਬੁਧ ਮਤ ਵਿਚ ਬੁਧ ਬਣਨ ਲਈ ਮਹਾਤਮਾ ਬੁਧ, ਧਰਮ ਅਤੇ ਸੰਘ ਦੀ ਸ਼ਰਣ ਲੈਣੀ ਪੈਂਦੀ ਹੈ; ਉਸੇ ਤਰ੍ਹਾਂ ਰਵਿਦਾਸ ਜੀ ਨੇ ਭੀ ਪਰਮਾਤਮਾ, ਨਾਮ ਅਤੇ ਸਤਸੰਗ ਦੀ ਸ਼ਰਣ ਮੰਗੀ ਹੈ।"[੧]

ਭਗਤ ਜੀ ਨੇ ਜੀਵਨ-ਮੁਕਤੀ ਦਾ ਆਧਾਰ ਪ੍ਰਭੂ ਦੀ ਅਰਾਧਨਾ ਨੂੰ ਮੰਨਿਆਂ ਹੈ। ਹਰੀ ਦਾ ਜਾਪ ਕਰਨ ਨਾਲ ਇਸ ਸੰਸਾਰ-ਸਾਗਰ ਤੋਂ ਪਾਰ ਹੋਇਆ ਜਾ ਸਕਦਾ ਹੈ:

*ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥*
*ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥ ੧ ॥ ਰਹਾਉ ॥*

(ਉਹੀ, ਪੰਨਾ ੪੮੭)

ਕਲਜੁਗ ਵਿਚ ਕੇਵਲ ਨਾਮ-ਮਾਰਗ ਹੀ ਇਕ ਸਾਧਨ ਹੈ:

*"...ਕਲਿ ਕੇਵਲ ਨਾਮ ਅਧਾਰ ॥"* (ਉਹੀ, ਪੰਨਾ ੩੪੬)

ਭਗਤ ਜੀ ਕਹਿੰਦੇ ਹਨ ਕਿ ਵਿਆਸ ਰਿਸ਼ੀ ਨੇ ਪੁਰਾਣਾਂ ਤੇ ਵੇਦਾਂ ਨੂੰ ਪੜ੍ਹਨ ਬਾਅਦ ਇਹ ਕਿਹਾ ਕਿ ਸਾਰੇ ਧਰਮ ਗ੍ਰੰਥ ਇਕ 'ਨਾਮ' ਦੇ ਵੀ ਬਰਾਬਰ ਨਹੀਂ ਹਨ:

*ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ ॥*
*ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥*

(ਉਹੀ, ਪੰਨਾ ੬੫੮)

ਰਵਿਦਾਸ ਜੀ ਨੇ ਆਪਣਾ ਜੀਵਨ ਅਨੁਭਵ ਦਿੱਤਾ ਹੈ ਕਿ ਮੈਂ ਵੀ ਇਸ ਦੇ ਸਹਾਰੇ ਭਵ-ਸਾਗਰ ਤੋਂ ਪਾਰ ਹੋ ਗਿਆ ਹਾਂ:

*ਕਹਿ ਰਵਿਦਾਸ ਸਭੈ ਜਗੁ ਲੂਟਿਆ ॥*
*ਹਮ ਤਉ ਏਕ ਰਾਮੁ ਕਹਿ ਛੂਟਿਆ ॥*

(ਉਹੀ, ਪੰਨਾ ੭੯੪)

ਇਹ ਨਾਮ ਕੀ ਹੈ? ਇਸ ਦਾ ਸਪੱਸ਼ਟ ਉੱਤਰ ਰਵਿਦਾਸ ਜੀ ਨੇ ਨਹੀਂ ਦਿੱਤਾ। ਪਰ ਇਹ ਜ਼ਰੂਰ ਲਿਖਿਆ ਹੈ ਕਿ ਇਹ ਇਕ ਸਹਿਜ ਕ੍ਰਿਆ ਹੈ:

*ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯਾਪਾਰੁ ॥*

ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ॥

(ਉਹੀ, ਪੰਨਾ ੩੪੬)

ਇਸ ਸਹਿਜ-ਕ੍ਰਿਆ ਦਾ ਵਰਨਣ ਭੀ ਕੀਤਾ ਹੈ:

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ॥
ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ
ਰਸਨ ਅੰਮ੍ਰਿਤ ਰਾਮ ਨਾਮ ਭਾਖਉ॥

(ਉਹੀ, ਪੰਨਾ ੬੯੪)

ਰਵਿਦਾਸ ਜੀ ਦਾ ਇਹ ਕਥਨ ਸਮੇਂ ਦੇ ਸਥਾਪਿਤ ਧਰਮ ਨੂੰ ਚੁਣੌਤੀ ਸੀ। ਧਰਮੀ ਲੋਕਾਂ ਦੁਆਰਾ ਕੀਤੇ ਜਾਣ ਵਾਲੇ ਕਰਮ-ਕਾਂਡਾਂ ਦਾ ਰੂਹਾਨੀਅਤ ਨਾਲ ਕੋਈ ਸੰਬੰਧ ਨਹੀਂ ਹੁੰਦਾ। ਸਗੋਂ, ਇਹ ਕਰਮ-ਕਾਂਡ ਮਨੁੱਖ ਦੀ ਹਉਮੈ ਵਿਚ ਵਾਧਾ ਕਰ ਕੇ, ਰੂਹਾਨੀ ਉੱਨਤੀ ਵਿਚ ਰੋਕ ਪਾਉਂਦੇ ਹਨ। ਰਵਿਦਾਸ ਜੀ ਦੀ ਬਾਣੀ ਵਿਚ ਕਰਮ-ਕਾਂਡਾਂ ਬਾਰੇ ਇਹ ਦ੍ਰਿਸ਼ਟੀਕੋਣ ਮਿਲਦਾ ਹੈ:

ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ॥
ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ॥੨॥...
ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ॥
ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ॥੪॥

(ਉਹੀ, ਪੰਨਾ ੩੪੬)

ਭਗਤ ਜੀ ਨੇ ਪੱਥਰ ਦੇ ਠਾਕਰ ਅਤੇ ਦੇਵਤਿਆਂ ਨੂੰ ਖ਼ੁਸ਼ ਕਰਨ ਲਈ ਚੜ੍ਹਾਈ ਜਾਣ ਵਾਲੀ ਸਮੱਗਰੀ ਉੱਪਰ ਵਿਅੰਗ ਲਾਇਆ ਹੈ:

ਦੂਧੁ ਤ ਬਛਰੈ ਥਨਹੁ ਬਿਟਾਰਿਓ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥
ਅਵਰੁ ਨ ਫੂਲੁ ਅਨੂਪੁ ਨ ਪਾਵਉ॥੧॥ ਰਹਾਉ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ॥
ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥੨॥
ਧੂਪ ਦੀਪ ਨਈਬੇਦਹਿ ਬਾਸਾ॥
ਕੈਸੇ ਪੂਜ ਕਰਹਿ ਤੇਰੀ ਦਾਸਾ॥੩॥

(ਉਹੀ, ਪੰਨਾ ੫੨੫)

ਇਉਂ ਭਗਤ ਰਵਿਦਾਸ ਜੀ ਦੁਆਰਾ ਸਿਖਾਈ ਸਾਧਨਾ ਵਿਚ ਮੂਰਤੀ-ਪੂਜਾ ਅਤੇ ਫਜ਼ੂਲ ਦੇ ਕਰਮ-ਕਾਂਡਾਂ ਦਾ ਕੋਈ ਸਥਾਨ ਨਹੀਂ। ਪੂਜਾ ਦੀ ਅਸਲ ਵਿਧੀ ਆਤਮ-ਸਮਰਪਣ ਨੂੰ ਹੀ ਮੰਨਿਆ ਗਿਆ ਹੈ:

ਤਨੁ ਮਨੁ ਅਰਪਉ ਪੂਜ ਚਰਾਵਉ॥
ਗੁਰ ਪਰਸਾਦਿ ਨਿਰੰਜਨੁ ਪਾਵਉ॥੪॥

(ਉਹੀ, ਪੰਨਾ ੫੨੫)

ਹੋਰ ਸਭ ਕਰਮ-ਕਾਂਡ ਕੋਈ ਅਰਥ ਨਹੀਂ ਰੱਖਦੇ। ਭਗਤ ਰਵਿਦਾਸ ਜੀ ਲਈ ਸਭ ਕਰਮ-ਕਾਂਡਾਂ ਦਾ ਬਦਲ 'ਨਾਮ' ਹੀ ਹੈ:

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥੧॥ ਰਹਾਉ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ
ਨਾਮੁ ਤੇਰਾ ਕੇਸਰੋ ਲੇ ਛਿਟਕਾਰੇ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ
ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ॥੧॥

(ਉਹੀ, ਪੰਨਾ ੬੯੪)

ਭਗਤ ਜੀ ਨੇ ਭਗਤ ਕਬੀਰ ਅਤੇ ਨਾਮਦੇਵ ਜੀ ਦੀ ਮਿਸਾਲ ਦੁਆਰਾ ਵੀ, ਨਾਮ ਦਾ ਮਹਾਤਮ ਦ੍ਰਿੜ੍ਹ ਕਰਾਇਆ ਹੈ:

ਹਰਿ ਕੇ ਨਾਮ ਕਬੀਰ ਉਜਾਗਰ॥
ਜਨਮ ਜਨਮ ਕੇ ਕਾਟੇ ਕਾਗਰ॥੧॥
ਨਿਮਤ ਨਾਮਦੇਉ ਦੂਧੁ ਪੀਆਇਆ॥
ਤਉ ਜਗ ਜਨਮ ਸੰਕਟ ਨਹੀ ਆਇਆ॥੨॥

(ਉਹੀ, ਪੰਨਾ ੪੮੭)

ਨਾਮ-ਸਿਮਰਨ ਪ੍ਰਭੂ-ਪਿਆਰ ਵਿਚੋਂ ਪੈਦਾ ਹੁੰਦਾ ਹੈ। ਭਗਤ ਜੀ ਨੇ ਮੱਛੀ ਦੀ ਉਦਾਹਰਣ ਦੇ ਕੇ ਇਹ ਗੱਲ ਸਮਝਾਈ ਹੈ:

ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ॥
ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥

(ਉਹੀ, ਪੰਨਾ ੬੫੮)

ਭਗਤ ਰਵਿਦਾਸ ਜੀ ਨੇ ਪ੍ਰੇਮਾ-ਭਗਤੀ ਦਾ ਬਿਆਨ ਕਰਦਿਆਂ, ਪ੍ਰਭੂ-ਪ੍ਰੇਮ ਨੂੰ ਬੜਾ ਮਹੱਤਵ ਦਿੱਤਾ ਹੈ। ਭਗਤ ਜੀ ਪ੍ਰੇਮਾ-ਭਗਤੀ ਦੇ ਸਮਰਥਕ ਇਸ ਲਈ ਸਨ ਕਿ ਭਗਤ ਤੇ ਪ੍ਰਭੂ ਦੀ ਪ੍ਰੀਤ ਜਾਂ ਸੰਬੰਧ ਇਕ-ਪੱਖੀ ਨਾ ਹੋਵੇ। ਜਿਵੇਂ ਮੱਛੀ ਅਤੇ ਪਾਣੀ, ਪਤੰਗੇ ਤੇ ਦੀਪ ਅਤੇ ਚਕੋਰ ਤੇ ਚੰਨ ਦਾ ਪਿਆਰ ਹੁੰਦਾ ਹੈ। ਬਲਕਿ ਇਹ ਪਿਆਰ ਦੋ-ਤਰਫਾ ਹੋਵੇ। ਜਿਵੇਂ ਮਾਤਾ ਤੇ.ਬੱਚੇ ਦਾ ਅਤੇ ਪਤੀ ਤੇ ਪਤਨੀ ਦਾ ਹੁੰਦਾ ਹੈ। ਭਗਤ ਜੀ ਦਾ ਵੀ ਪ੍ਰਭੂ ਨਾਲ ਪਿਆਰ ਦੋ-ਤਰਫਾ ਸੀ। ਇਸਦਾ ਬਿਆਨ ਉਨ੍ਹਾਂ ਆਪ ਕੀਤਾ ਹੈ:

*ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ॥*
*ਕਹਿ ਰਵਿਦਾਸ ਛੂਟਿਬੋ ਕਵਨ ਗੁਨ॥*

(ਉਹੀ, ਪੰਨਾ ੪੮੭)

**(ਅ) ਗੁਰੂ:**

ਗੁਰੂ, ਸਿੱਖ ਦੀ ਅਧਿਆਤਮਕ ਅਗਵਾਈ ਕਰਨ ਵਾਲਾ ਆਗੂ ਹੈ। ਭਗਤ ਰਵਿਦਾਸ ਜੀ ਦੇ ਗੁਰੂ ਦੀ ਚਰਚਾ ਸੰਖੇਪ ਵਿਚ ਹੋ ਚੁੱਕੀ ਹੈ। ਭਗਤ ਜੀ ਜਿਸ ਗੁਰੂ ਦੀ ਗੱਲ ਕਰਦੇ ਹਨ, ਉਹ ਪਰਮਾਤਮਾ ਹੀ ਹੈ। ਪਰਮਾਤਮਾ, ਭਗਤਾਂ ਨੂੰ ਖੁਦ ਰਾਹ ਦਿਖਾਉਂਦਾ ਹੈ। ਇਸੇ ਲਈ ਪਰਮਾਤਮਾ ਨੂੰ ਜਗਤ-ਗੁਰੂ ਕਿਹਾ ਗਿਆ ਹੈ:

*ਤੁਮ ਕਹੀਅਤ ਹੌ ਜਗਤ ਗੁਰ ਸੁਆਮੀ॥* (ਉਹੀ, ਪੰਨਾ ੭੧੦)

ਜੀਵ ਨੂੰ ਚਾਹੀਦਾ ਹੈ ਕਿ ਉਹ ਗੁਰੂ ਉੱਪਰ ਹੀ ਨਿਰਭਰ ਕਰੇ। ਉਸ ਦੀ ਕਿਰਪਾ ਬਿਨਾਂ ਨਰਕ ਰੂਪੀ ਜੀਵਨ ਤੋਂ ਛੁਟਕਾਰਾ ਸੰਭਵ ਨਹੀਂ। ਭਗਤ ਜੀ ਦਾ ਬਚਨ ਹੈ:

*ਜਨ ਰਵਿਦਾਸ ਰਾਮ ਰੰਗਿ ਰਾਤਾ॥*
*ਇਉ ਗੁਰ ਪਰਸਾਦਿ ਨਰਕ ਨਹੀ ਜਾਤਾ॥*

(ਉਹੀ, ਪੰਨਾ ੪੮੭)

ਇਸ ਤਰ੍ਹਾਂ ਪ੍ਰਭੂ-ਕਿਰਪਾ ਜਾਂ ਗੁਰੂ-ਕਿਰਪਾ ਬਿਨਾਂ ਜੀਵ ਆਪਣੀ ਮੰਜ਼ਿਲ ਉੱਪਰ ਨਹੀਂ ਪੁੱਜ ਸਕਦਾ। ਗੁਰੂ ਪਾਰਸ ਹੈ ਜੋ ਤਾਂਬੇ (ਮਨਮੁਖ) ਨੂੰ ਸੋਨੇ (ਗੁਰਮੁਖ) ਵਿਚ ਬਦਲ ਦਿੰਦਾ ਹੈ:

*ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ॥*

*ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ॥*

(ਉਹੀ, ਪੰਨਾ ੩੪੬)

ਰਵਿਦਾਸ ਜੀ ਨੇ ਗੁਰੂ-ਕਿਰਪਾ ਦੀ ਇਸ ਤਰ੍ਹਾਂ ਮਹਿਮਾ ਇਸ ਲਈ ਕੀਤੀ ਹੈ, ਤਾਂ ਜੋ ਕਿਤੇ ਮਨੁੱਖ ਹੰਕਾਰ ਵਿਚ ਨਾ ਆ ਜਾਏ ਕਿ ਉਹ ਆਪ ਪਰਮਾਤਮਾ ਨੂੰ ਪਾ ਸਕਦਾ ਹੈ।

**(ੲ) ਗਿਆਨ:**

ਧਰਮ ਅੰਧ-ਵਿਸ਼ਵਾਸ ਨਹੀਂ ਬਲਕਿ ਸਹੀ ਗਿਆਨ ਦਾ ਨਾਮ ਹੈ। ਇਸ ਲਈ ਅਗਿਆਨਤਾ ਨੂੰ ਹੀ ਜੀਵ ਅਤੇ ਪਰਮਾਤਮਾ ਵਿਚ ਪਈ ਦੂਰੀ ਦਾ ਮੂਲ ਕਾਰਣ ਮੰਨਿਆਂ ਗਿਆ ਹੈ। ਇਸ ਲਿਹਾਜ਼ ਤੋਂ ਅਗਿਆਨਤਾ ਨੂੰ ਦੂਰ ਕਰ ਕੇ, ਸੱਚੇ ਗਿਆਨ ਨੂੰ ਧਾਰਨ ਕਰਨਾ ਚਾਹੀਦਾ ਹੈ। ਸੱਚੇ ਗਿਆਨ ਦੁਆਰਾ ਹੀ ਮਨੁੱਖ ਨੂੰ ਪਤਾ ਚਲਦਾ ਹੈ ਕਿ ਇਹ ਜਗਤ ਮਿਥਿਆ ਹੈ ਅਤੇ ਉਹ ਇਹ ਵੀ ਜਾਣ ਲੈਂਦਾ ਹੈ ਕਿ ਜਗਤ ਦੇ ਰਸਾਂ-ਕਸਾਂ ਵਿਚ ਫਸ ਕੇ ਜੀਵਨ ਵਿਅਰਥ ਜਾ ਰਿਹਾ ਹੈ। ਸੱਚੇ ਗਿਆਨ ਤੋਂ ਹੀ ਇਹ ਬੋਧ ਹੁੰਦਾ ਹੈ ਕਿ ਮੁਕਤੀ ਕਿਵੇਂ ਮਿਲ ਸਕਦੀ ਹੈ। ਭਗਤ ਰਵਿਦਾਸ ਜੀ ਨੇ ਗਿਆਨ ਦੇ ਮਹੱਤਵ ਨੂੰ ਇਉਂ ਬਿਆਨ ਕੀਤਾ ਹੈ:

*ਮਾਧੋ ਅਬਿਦਿਆ ਹਿਤ ਕੀਨ॥*
*ਬਿਬੇਕ ਦੀਪ ਮਲੀਨ॥* (ਉਹੀ, ਪੰਨਾ ੪੮੬)

**(ਸ) ਸਤਸੰਗ:**

ਸੱਚੇ ਧਰਮੀ ਪੁਰਸ਼ਾਂ ਦੇ ਸਮੂਹ ਨੂੰ ਸਤਸੰਗ ਕਹਿੰਦੇ ਹਨ। ਸਤਸੰਗ, ਨਵੇਂ ਸ਼ਰਧਾਲੂਆਂ ਲਈ ਪਾਠਸ਼ਾਲਾ ਦਾ ਕੰਮ ਕਰਦੀ ਹੈ। ਇਹ ਸੱਚ ਹੈ ਕਿ 'ਜੈਸੀ ਸੰਗਤ ਵੈਸੀ ਰੰਗਤ।' ਭਾਵ ਕਿ ਮਨੁੱਖੀ ਆਚਰਣ ਦਾ ਨਿਰਮਾਣ, ਉਸ ਦੀ ਸੰਗਤ ਦੁਆਰਾ ਹੁੰਦਾ ਹੈ। ਭਗਤ ਰਵਿਦਾਸ ਜੀ ਨੇ ਉੱਚੇ-ਸੁੱਚੇ ਆਚਰਣ ਵਾਲੇ, ਸੱਚੇ ਧਰਮੀਆਂ ਜਾਂ ਭਲੇ ਪੁਰਸ਼ਾਂ ਅਤੇ ਪਰਮਾਤਮਾ ਨੂੰ ਇਕ ਹੀ ਮੰਨਿਆਂ ਹੈ:

*ਸੰਤ ਅਨੰਤਹਿ ਅੰਤਰੁ ਨਾਹੀ॥* (ਉਹੀ, ਪੰਨਾ ੪੮੬)

ਇਨ੍ਹਾਂ ਉੱਤਮ ਪੁਰਸ਼ਾਂ ਬਾਰੇ ਇਹ ਭੀ ਲਿਖਿਆ ਹੈ:

*ਜਿਹ ਕੁਲ ਸਾਧੁ ਬੈਸਨੌ ਹੋਇ॥*

*ਬਰਨ ਅਬਰਨ ਰੰਕੁ ਨਹੀ ਈਸੁਰ*
*ਬਿਮਲ ਬਾਸੁ ਜਾਨੀਐ ਜਗਿ ਸੋਇ ॥੧॥ ਰਹਾਉ ॥*
*ਬ੍ਰਹਮਨ ਬੈਸ ਸੂਦ ਅਰੁ ਖੵਤ੍ਰੀ ॥ ਡੋਮ ਚੰਡਾਰ ਮਲੇਛ ਮਨ ਸੋਇ ॥*
*ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥੧॥*
*ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ ॥*
*ਜਿਨਿ ਪੀਆ ਸਾਰ ਰਸੁ ਤਜੇ ਆਨ ਰਸ*
*ਹੋਇ ਰਸ ਮਗਨ ਡਾਰੇ ਬਿਖੁ ਖੋਇ ॥੨॥*
*ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥*
*ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ ॥੩॥*

(ਉਹੀ, ਪੰਨਾ ੮੫੮)

ਭਗਤ ਜੀ ਲਈ ਸੱਚਾ ਧਰਮੀ ਪੁਰਸ਼, ਪੰਡਤ, ਯੋਧੇ, ਰਾਜੇ ਆਦਿ ਤੋਂ ਭੀ ਉੱਚਾ ਹੁੰਦਾ ਹੈ ਕਿਉਂਕਿ ਉਸ ਨੇ ਪ੍ਰਭੂ ਦੇ ਨਾਮ ਦਾ ਰਸ ਚਖਿਆ ਹੈ ਜਿਸ ਨਾਲ ਉਹ ਖੁਦ ਤਾਂ ਸੰਸਾਰ-ਸਾਗਰ ਤੋਂ ਪਾਰ ਹੁੰਦਾ ਹੀ ਹੈ, ਕਈ ਹੋਰਾਂ ਨੂੰ ਵੀ ਤਾਰ ਲੈਂਦਾ ਹੈ। ਇਸ ਲਈ ਮਨੁੱਖ ਨੂੰ ਸਤਸੰਗ ਕਰਨਾ ਚਾਹੀਦਾ ਹੈ। ਭਗਤ ਜੀ ਅਨੁਸਾਰ ਪ੍ਰਭੂ-ਪਿਆਰ ਸਤਸੰਗ ਵਿਚ ਹੀ ਪੈਂਦਾ ਹੈ:

*ਸਾਧਸੰਗਤਿ ਬਿਨਾ ਭਾਉ ਨਹੀ ਊਪਜੈ*
*ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥* (ਉਹੀ, ਪੰਨਾ ੬੯੪)

ਭਗਤ ਜੀ ਦਾ ਮਤ ਹੈ ਐਸੇ ਪੁਰਸ਼ਾਂ ਦੀ ਸੰਗਤ ਨਾਲ ਮਨੁੱਖ ਦੇ ਅਨੇਕਾਂ ਪਾਪ ਨਾਸ ਹੋ ਜਾਂਦੇ ਹਨ:

*ਸਾਧੂ ਕੀ ਜਉ ਲੇਹਿ ਓਟ ॥ ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥*

(ਉਹੀ, ਪੰਨਾ ੧੧੯੬)

ਜੀਵ ਨੂੰ ਪਰਮ-ਗਤੀ ਭੀ ਸਤਸੰਗ ਵਿਚੋਂ ਹੋਣੀ ਲਿਖੀ ਹੈ:

*ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ ॥*
*ਸਾਧ ਸੰਗਤਿ ਪਾਈ ਪਰਮ ਗਤੇ ॥ ਰਹਾਉ ॥*

(ਉਹੀ, ਪੰਨਾ ੧੨੯੩)

ਰਵਿਦਾਸ ਜੀ ਬਿਨੈ ਕਰਦੇ ਹਨ:

*ਮਾਧਉ ਸਤਸੰਗਤਿ ਸਰਨਿ ਤੁਮ੍ਹਾਰੀ ॥*

ਹਮ ਅਉਗਨ ਤੁਮ੍ ਉਪਕਾਰੀ ॥੧॥ ਰਹਾਉ॥
ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ॥
ਸਤਸੰਗਤਿ ਮਿਲ ਰਹੀਐ ਮਾਧਉ ਜੈਸੇ ਮਧੁਪ ਮਖੀਰਾ।੨॥

(ਉਹੀ, ਪੰਨਾ ੪੮੬)

## (ਹ) ਸਦਗੁਣ ਧਾਰਨ ਕਰਨੇ:

ਨੈਤਿਕਤਾ ਦਾ ਧਰਮ ਨਾਲ ਨੇੜੇ ਦਾ ਸੰਬੰਧ ਹੈ। ਬਿਨਾਂ ਨੈਤਿਕਤਾ ਧਾਰਨ ਕੀਤਿਆਂ, ਕੋਈ ਧਰਮੀ ਨਹੀਂ ਅਖਵਾ ਸਕਦਾ। ਨੈਤਿਕਤਾ ਤੋਂ ਭਾਵ ਹੈ ਸਦਗੁਣ ਧਾਰਨ ਕਰਨੇ। ਗੁਰੂ ਨਾਨਕ ਜੀ ਦਾ ਭੀ ਵਿਚਾਰ ਹੈ ਕਿ ਬਿਨਾਂ ਸਦਗੁਣ ਧਾਰਨ ਕੀਤਿਆਂ, ਪ੍ਰਭੂ ਦੀ ਭਗਤੀ ਨਹੀਂ ਹੋ ਸਕਦੀ:

*ਵਿਣੁ ਗੁਣ ਕੀਤੇ ਭਗਤਿ ਨ ਹੋਇ॥* (ਉਹੀ, ਪੰਨਾ ੪)

ਭਗਤ ਰਵਿਦਾਸ ਜੀ ਨੇ ਸਾਰੀਆਂ ਬੁਰਾਈਆਂ ਦਾ ਮੂਲ ਮਨ ਨੂੰ ਮੰਨਿਆਂ ਹੈ, ਕਿਉਂਕਿ ਮਨ ਦੁਬਿਧਾ ਦਾ ਸ਼ਿਕਾਰ ਹੈ:

*ਸੋ ਮੁਨਿ ਮਨ ਕੀ ਦੁਬਿਧਾ ਖਾਇ॥ ਬਿਨੁ ਦੁਆਰੇ ਤ੍ਰੈ ਲੋਕ ਸਮਾਇ॥*
*ਮਨ ਕਾ ਸੁਭਾਉ ਸਭੁ ਕੋਈ ਕਰੈ॥ ਕਰਤਾ ਹੋਇ ਸੁ ਅਨਭੈ ਰਹੈ।੨॥*

(ਉਹੀ, ਪੰਨਾ ੧੧੬੭)

ਜੀਵ ਨੂੰ ਮਨ, ਬਚ ਤੇ ਕਰਮ ਰਾਹੀਂ ਹੋਣ ਵਾਲੀਆਂ ਸਭ ਬੁਰਾਈਆਂ ਤੋਂ ਬਚਣਾ ਚਾਹੀਦਾ ਹੈ:

*ਮਨ ਬਚ ਕ੍ਰਮ ਰਸ ਕਸਹਿ ਲੁਭਾਨਾ॥* (ਉਹੀ, ਪੰਨਾ ੪੮੭)

ਅਤੇ ਸੰਤਾਂ ਦੇ ਮਾਰਗ ਉੱਪਰ ਚਲਣਾ ਚਾਹੀਦਾ ਹੈ:

*ਸੰਤ ਆਚਰਣ ਸੰਤ ਚੋ ਮਾਰਗੁ....* (ਉਹੀ, ਪੰਨਾ ੪੮੬)

ਭਗਤ ਰਵਿਦਾਸ ਜੀ ਨੇ ਮੁੱਖ ਰੂਪ ਵਿਚ ਪ੍ਰੇਮ; ਦਇਆ ਤੇ ਸੇਵਾ ਦੇ ਸਦਗੁਣ ਧਾਰਨ ਕਰਨ ਦੀ ਲੋੜ ਜਤਾਈ ਹੈ। ਮਨੁੱਖ ਪਰਮਾਤਮਾ ਦੁਆਰਾ ਬਣਾਏ ਹੋਏ ਹਨ, ਇਸ ਲਈ ਪਰਮਾਤਮਾ ਨਾਲ ਪ੍ਰੇਮ ਦਾ ਭਾਵ ਮਨੁੱਖਾਂ ਨਾਲ ਪ੍ਰੇਮ ਕਰਨਾ ਹੈ। ਭਗਤ ਜੀ ਨੇ ਪ੍ਰੇਮ ਨੂੰ ਪਹਿਲ ਦਿੱਤੀ ਹੈ:

*ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ॥੧॥* (ਉਹੀ)

ਪ੍ਰੇਮ ਕਾਰਣ ਦਇਆ ਦਾ ਜਨਮ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਨੇ ਦਇਆ ਨੂੰ ਧਰਮ ਦੀ ਮਾਂ ਕਿਹਾ ਹੈ:

*ਧੌਲੁ ਧਰਮੁ ਦਇਆ ਕਾ ਪੂਤੁ॥* (ਉਹੀ, ਪੰਨਾ ੩)

ਜਿਥੇ ਦਇਆ ਨਹੀਂ, ਉਥੇ ਧਰਮ ਨਹੀਂ ਠਹਿਰ ਸਕਦਾ। ਇਸ ਲਈ ਰਵਿਦਾਸ ਜੀ ਸਾਨੂੰ ਕ੍ਰੋਧ ਤਿਆਗ ਕੇ, ਦਇਆ ਧਾਰਨ ਦਾ ਉਪਦੇਸ਼ ਦਿੰਦੇ ਹਨ:

*ਪਰਹਰਿ ਕੋਪੁ ਕਰਹੁ ਜੀਅ ਦਇਆ॥* (ਉਹੀ, ਪੰਨਾ ੬੫੮)

ਪ੍ਰੇਮ ਤੇ ਦਇਆ ਦੇ ਗੁਣ, ਮਨੁੱਖ ਵਿਚ ਪਰਉਪਕਾਰ ਦਾ ਭਾਵ ਪੈਦਾ ਕਰਦੇ ਹਨ। ਗੁਰੂ ਅਰਜਨ ਦੇਵ ਜੀ ਨੇ ਪਰਉਪਕਾਰ ਨੂੰ ਧਾਰਮਿਕ ਮਨੁੱਖ ਦਾ ਲੱਛਣ ਦੱਸਿਆ ਹੈ:

*ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥* (ਉਹੀ, ਪੰਨਾ ੨੭੩)

ਪਰਉਪਕਾਰ ਨੂੰ ਸੇਵਾ ਵੀ ਕਿਹਾ ਜਾਂਦਾ ਹੈ। ਆਪਣੇ ਹਿੱਤ ਨੂੰ ਪਿੱਛੇ ਰੱਖਦੇ ਹੋਏ, ਦੂਜੇ ਦੀ ਭਲਾਈ ਲਈ ਕੀਤਾ ਕੰਮ ਸੇਵਾ ਅਖਵਾਉਂਦਾ ਹੈ। ਮਨੁੱਖ ਦੂਜਿਆਂ ਦੇ ਦੁੱਖ-ਦਰਦ ਅਤੇ ਮੁਸ਼ਕਲ ਨੂੰ ਆਪਣਾ ਮੰਨੇ। ਭਗਤ ਜੀ ਦਾ ਫੁਰਮਾਣ ਹੈ:

*ਸੋ ਕਤ ਜਾਨੈ ਪੀਰ ਪਰਾਈ॥*
*ਜਾ ਕੈ ਅੰਤਰਿ ਦਰਦੁ ਨ ਪਾਈ॥੨॥* (ਉਹੀ, ਪੰਨਾ ੭੯੩)

**(ਕ) ਅਵਗੁਣਾਂ ਦਾ ਤਿਆਗ ਕਰਨਾ:**

ਜਿੱਥੇ ਸਦਗੁਣ ਧਾਰਨ ਕਰਨ ਨੂੰ ਕਿਹਾ ਗਿਆ ਹੈ, ਉਥੇ ਕੁਝ ਔਗੁਣ ਛੱਡਣ ਨੂੰ ਭੀ ਜ਼ਰੂਰੀ ਦੱਸਿਆ ਗਿਆ ਹੈ। ਇਹ ਔਗੁਣ ਮਨੁੱਖ ਦੀ ਅਧਿਆਤਮਕ ਅਤੇ ਸਮਾਜਿਕ ਉੱਨਤੀ ਵਿਚ ਰੁਕਾਵਟ ਪਾਉਂਦੇ ਹਨ। ਭਗਤ ਰਵਿਦਾਸ ਨੇ ਸਾਨੂੰ ਆਪਣੀ ਪਵਿੱਤਰ ਬਾਣੀ ਵਿਚ ਹੇਠ ਲਿਖੇ ਔਗੁਣ ਤਿਆਗਣ ਨੂੰ ਕਿਹਾ ਹੈ:

**ਦੁਬਿਧਾ:**

*ਸੋ ਮੁਨਿ ਮਨ ਕੀ ਦੁਬਿਧਾ ਖਾਇ॥*
*ਬਿਨੁ ਦੁਆਰੇ ਤ੍ਰੈ ਲੋਕ ਸਮਾਇ॥* (ਉਹੀ, ਪੰਨਾ ੧੧੬੭)

**ਭਰਮ:**

*(ੳ) ਮਾਧਵੇ ਕਿਆ ਕਹੀਐ ਭ੍ਰਮੁ ਐਸਾ॥*
*ਜੈਸਾ ਮਾਨੀਐ ਹੋਇ ਨ ਤੈਸਾ॥* (ਉਹੀ, ਪੰਨਾ ੬੫੭)

(ਅ) ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ॥

(ਉਹੀ, ਪੰਨਾ ੩੪੬)

**ਅਹੰਕਾਰ/ਹਉਮੈ:**

(ੳ) ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥
ਮਾਇਆ ਗਈ ਤਬ ਰੋਵਨੁ ਲਗਤੁ ਹੈ॥੧॥

(ਉਹੀ, ਪੰਨਾ ੪੮੭)

(ਅ) ਜਬ ਹਮ ਹੋਤੇ ਤਬ ਤੂ ਨਾਹੀ........ (ਉਹੀ, ਪੰਨਾ ੬੫੭)

(ੲ) ਸਹ ਕੀ ਸਾਰ ਸੁਹਾਗਨਿ ਜਾਨੈ॥
ਤਜਿ ਅਭਿਮਾਨੁ ਸੁਖ ਰਲੀਆ ਮਾਨੈ॥ (ਉਹੀ, ਪੰਨਾ ੭੯੩)

**ਪਾਪ:**

ਅਉਰ ਇਕ ਮਾਗਉ ਭਗਤਿ ਚਿੰਤਾਮਣਿ॥
ਜਣੀ ਲਖਾਵਹੁ ਅਸੰਤ ਪਾਪੀ ਸਣਿ ॥੨॥ (ਉਹੀ, ਪੰਨਾ ੪੮੬)

**ਵਿਕਾਰ:**

(ੳ) ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ॥

(ਉਹੀ, ਪੰਨਾ ੩੪੬)

(ਅ) ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥

(ਉਹੀ, ਪੰਨਾ ੪੮੬)

ਕੋਪੁ ਕਰਹੁ ਜੀਅ ਦਇਆ॥ (ਉਹੀ, ਪੰਨਾ ੬੫੮)

**ਨਿੰਦਾ:**

ਜੇ ਓਹੁ ਅਠਸਠਿ ਤੀਰਥ ਨ੍ਹਾਵੈ॥ ਜੇ ਓਹੁ ਦੁਆਦਸ ਸਿਲਾ ਪੂਜਾਵੈ॥
ਜੇ ਓਹੁ ਕੂਪ ਤਟਾ ਦੇਵਾਵੈ॥ ਕਰੈ ਨਿੰਦ ਸਭ ਬਿਰਥਾ ਜਾਵੈ॥

(ਉਹੀ, ਪੰਨਾ ੮੭੫)

# ਸਮਾਜਕ ਵਿਚਾਰਧਾਰਾ

ਇਹ ਗੱਲ ਠੀਕ ਹੈ ਕਿ ਭਗਤ ਰਵਿਦਾਸ ਜੀ ਮੁੱਖ ਰੂਪ ਵਿਚ ਅਧਿਆਤਮਕ ਪੁਰਸ਼ ਸਨ। ਫਿਰ ਵੀ, ਉਨ੍ਹਾਂ ਦੀ ਸਮੁੱਚੀ ਬਾਣੀ ਦਾ ਅਧਿਐਨ ਕੀਤਿਆਂ ਇਹ ਤੱਥ ਸਾਹਮਣੇ ਆਉਂਦਾ ਹੈ ਕਿ ਸਮਾਜਕ ਮੁਕਤੀ ਉਨ੍ਹਾਂ ਦਾ ਇਕ ਮੁੱਖ ਨਿਸ਼ਾਨਾ ਸੀ। ਇਸੇ ਕਾਰਨ ਰਵਿਦਾਸ ਜੀ ਲਤਾੜੇ ਅਤੇ ਦੀਨ-ਦੁਖੀ ਲੋਕਾਂ ਦੇ ਮਸੀਹਾ ਬਣ ਗਏ। ਆਪ ਜੀ ਦੀ ਬਾਣੀ ਵਿਚੋਂ ਕਰਾਂਤੀ ਅਤੇ ਸੰਘਰਸ਼ ਦੀ ਪ੍ਰੇਰਨਾ ਮਿਲਦੀ ਹੈ। ਇਸੇ ਲਈ ਆਪ ਜੀ ਦੀ ਬਾਣੀ ਨੂੰ ਸਿੱਖ ਗੁਰੂ ਸਾਹਿਬਾਨ ਨੇ ਸਤਿਕਾਰ ਦਿੱਤਾ ਹੈ। ਸਿੱਖ ਲਹਿਰ ਵੀ ਆਪਣੇ ਖਾਸੇ ਵਿਚ ਪਛੜੇ ਤੇ ਸ਼ੋਸ਼ਿਤ ਲੋਕਾਂ ਦੀ ਆਜ਼ਾਦੀ ਚਾਹੁਣ ਵਾਲੀ ਲਹਿਰ ਹੈ। ਰਵਿਦਾਸ ਜੀ ਨੇ ਤੇ ਹੋਰ ਭਗਤਾਂ ਨੇ ਜਿਹੜੀ ਲਹਿਰ ਚਲਾਈ, ਸਿੱਖ ਗੁਰੂ ਸਾਹਿਬਾਨ ਨੇ ਉਸ ਲਹਿਰ ਨੂੰ ਵਧੇਰੇ ਵਿਗਿਆਨਕ ਅਤੇ ਸੁਚਾਰੂ ਰੂਪ ਵਿਚ ਨਿਰੰਤਰਤਾ ਦਿੱਤੀ। ਇਹੀ ਕਾਰਣ ਸੀ ਕਿ ਨੀਵੀਆਂ ਸ਼੍ਰੇਣੀਆਂ ਤੇ ਕਿਰਤੀ ਲੋਕ, ਇਕ ਆਸ਼ਾ ਲੈ ਕੇ ਬੜੀ ਤੇਜ਼ੀ ਨਾਲ ਸਿੱਖ ਲਹਿਰ ਵਿਚ ਸ਼ਾਮਲ ਹੋ ਗਏ। ਗੁਰੂ ਸਾਹਿਬ ਨੇ ਇਨ੍ਹਾਂ ਸਭਨਾਂ ਨੂੰ ਬਰਾਬਰੀ ਦਿੱਤੀ ਤੇ ਇਨ੍ਹਾਂ ਵਿਚੋਂ ਕਈਆਂ ਨੇ ਬਾਅਦ ਵਿਚ ਰਾਜ ਵੀ ਕੀਤਾ।

ਰਵਿਦਾਸ ਜੀ ਨੇ ਪਹਿਲਾਂ ਪ੍ਰਚਲਿਤ ਧਾਰਮਿਕ ਸੰਸਥਾਵਾਂ ਨੂੰ ਪੂਰੀ ਤਰ੍ਹਾਂ ਰੱਦ ਕਰ ਦਿੱਤਾ। ਉਨ੍ਹਾਂ ਨੇ ਇਕ ਪਰਮਾਤਮਾ ਦੀ ਹੀ ਬੰਦਗੀ ਦਾ ਉਪਦੇਸ਼ ਦਿੱਤਾ। ਉਨ੍ਹਾਂ ਨੇ ਸਾਰੇ ਧਰਮ-ਗ੍ਰੰਥਾਂ ਨੂੰ ਗੈਰ-ਪ੍ਰਸੰਗਿਕ ਸਮਝ ਕੇ, ਰੱਦ ਕਰ ਦਿੱਤਾ। ਭਗਤ ਜੀ ਨੇ ਬ੍ਰਾਹਮਣਵਾਦੀ ਵਿਚਾਰਧਾਰਾ ਦੀ ਜੜ੍ਹ ਜਾਤ-ਪ੍ਰਥਾ ਉੱਪਰ ਜ਼ੋਰਦਾਰ ਹਮਲਾ ਕੀਤਾ। ਭਗਤ ਜੀ ਚਮਾਰ ਜਾਤੀ ਨਾਲ ਸੰਬੰਧਿਤ ਸਨ। ਅਛੂਤਾਂ ਦੀ ਦਸ਼ਾ, ਸ਼ੂਦਰਾਂ ਤੋਂ ਵੀ ਬਦਤਰ ਸੀ। ਪਰ, ਰਵਿਦਾਸ ਜੀ ਨੂੰ ਆਪਣੇ ਅਛੂਤ ਹੋਣ 'ਤੇ ਕੋਈ ਅਫਸੋਸ ਨਹੀਂ ਸੀ ਤੇ ਨ ਹੀ ਹੀਣ-ਭਾਵਨਾ ਸੀ। ਉਹ ਪੁਕਾਰ ਕੇ ਦੱਸਦੇ ਹਨ:

*(ੳ) ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ।।*

(ਉਹੀ, ਪੰਨਾ ੪੮੬)

*(ਅ) ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ॥*

(ਉਹੀ, ਪੰਨਾ ੩੪੬)

ਜਨਮ ਲੈਣਾ, ਕਿਸੇ ਦੇ ਆਪਣੇ ਵੱਸ ਵਿਚ ਨਹੀਂ ਤਾਂ ਫਿਰ ਨੀਵੀਂ ਜਾਤ ਵਿਚ ਪੈਦਾ ਹੋਣ ਲਈ ਦਿਲ ਕਿਉਂ ਛੋਟਾ ਕੀਤਾ ਜਾਵੇ? ਕਿਰਤ ਜੇਕਰ ਨੇਕ ਹੋਵੇ ਜਾਂ ਕਿਰਤ ਕੋਈ ਵੀ ਹੋਵੇ; ਇਸ ਤੋਂ ਹੀਣ-ਭਾਵਨਾ ਨਹੀਂ ਆਉਣੀ ਚਾਹੀਦੀ। ਕੰਮ ਵੱਡਾ-ਛੋਟਾ ਨਹੀਂ ਹੁੰਦਾ, ਕੰਮ ਠੀਕ ਜਾਂ ਗਲਤ ਹੁੰਦਾ ਹੈ; ਜੋ ਕਿ ਮਨੁੱਖ ਦੀ ਇਮਾਨਦਾਰੀ ਉੱਪਰ ਨਿਰਭਰ ਕਰਦਾ ਹੈ। ਭਗਤ ਜੀ ਮ੍ਰਿਤਕ ਪਸ਼ੂ ਤੇ ਪਿੰਜਰ ਢੋਣ ਦਾ ਕੰਮ ਕਰਦੇ ਸਨ। ਇਸਦੀ ਜਾਣਕਾਰੀ ਉਨ੍ਹਾਂ ਆਪ ਦਿੱਤੀ ਹੈ:

*ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ......*

(ਉਹੀ, ਪੰਨਾ ੧੨੯੩)

ਰਵਿਦਾਸ ਜੀ ਨੇ ਹਿੰਦੂਆਂ ਦੀ ਜਾਤ-ਪ੍ਰਥਾ ਨੂੰ ਅਬਦਲ ਨਹੀਂ ਮੰਨਿਆਂ। ਉਨ੍ਹਾਂ ਦਾ ਵਿਚਾਰ ਹੈ ਕਿ ਪਰਮਾਤਮਾ ਲਈ ਇਸ ਫਜ਼ੂਲ ਦੀ ਪ੍ਰਥਾ ਦਾ ਕੋਈ ਥਾਂ ਨਹੀਂ:

*ਮੇਟੀ ਜਾਤਿ ਹੂਏ ਦਰਬਾਰਿ॥* (ਉਹੀ, ਪੰਨਾ ੮੭੫)

ਰਵਿਦਾਸ ਜੀ ਨੇ ਕਥਿਤ ਛੋਟੀਆਂ ਜਾਤਾਂ ਦੇ ਲੋਕਾਂ ਨੂੰ ਝੰਝੋੜਿਆ ਅਤੇ ਸਮਝਾਇਆ ਕਿ ਛੋਟੀ ਜਾਤ ਵਾਲੇ ਬਾਲਮੀਕ ਜੀ, ਰਾਮ ਜੀ ਦੀ ਭਗਤੀ ਕਾਰਣ; ਚੰਡਾਲ, ਕ੍ਰਿਸ਼ਨ ਨਾਲ ਪ੍ਰੇਮ ਕਰਕੇ ਅਤੇ ਅਜਾਮਲ ਆਦਿ ਹਰੀ ਦੀ ਸ਼ਰਨ ਵਿਚ ਜਾਣ ਕਰਕੇ, ਪ੍ਰਭੂ ਦੇ ਦਰਬਾਰ ਵਿਚ ਸਵੀਕਾਰ ਹੋ ਸਕਦੇ ਹਨ ਤਾਂ ਤੁਸੀਂ ਕਿਉਂ ਪ੍ਰਵਾਨ ਨਹੀਂ ਹੋਵੋਗੇ !

*ਰੇ ਚਿਤ ਚੇਤਿ ਚੇਤ ਅਚੇਤ॥ ਕਾਹੇ ਨ ਬਾਲਮੀਕਹਿ ਦੇਖ॥*
*ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ॥੧॥ ਰਹਾਉ॥*
*ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ॥*
*ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ॥੨॥*
*ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥*
*ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸਿ॥ ੩॥*

(ਉਹੀ, ਪੰਨਾ ੧੧੨੪)

## ਪਰਮਾਤਮਾ ਲਈ ਸਭ ਬਰਾਬਰ ਹਨ:

ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ ॥੨॥

(ਉਹੀ, ਪੰਨਾ ੮੫੮)

ਭਗਤ ਜੀ ਨੇ ਨੀਵੇਂ ਤੋਂ ਉੱਚੇ ਹੋਣ ਦੀ ਵਿਧੀ ਦੱਸਦਿਆਂ ਲਿਖਿਆ ਹੈ:

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥
ਨੀਚ ਰੂਖ ਤੇ ਊਚ ਪਏ ਹੈ ਗੰਧ ਸੁਗੰਧ ਨਿਵਾਸਾ ॥

(ਉਹੀ, ਪੰਨਾ ੪੮੬)

ਭਗਤ ਰਵਿਦਾਸ ਜੀ ਨੇ ਸ਼ੋਸ਼ਿਤ ਅਤੇ ਅਪਮਾਨਿਤ ਵਰਗਾਂ ਨੂੰ ਦੱਸਿਆ ਕਿ ਜਾਤ-ਪਾਤ ਕਿਸੇ ਮਨੁੱਖ ਦੀ ਅਧਿਆਤਮਕ ਜਾਂ ਸਮਾਜਕ ਉੱਨਤੀ ਨੂੰ ਪ੍ਰਭਾਵਿਤ ਨਹੀਂ ਕਰ ਸਕਦੀ। ਰਵਿਦਾਸ ਜੀ ਦੇ ਇਨ੍ਹਾਂ ਵਿਚਾਰਾਂ ਨੇ ਹੇਠਲੀਆਂ ਸ਼੍ਰੇਣੀਆਂ ਦੇ ਲੋਕਾਂ ਵਿਚ ਮੁਕਤ ਹੋਣ ਦੀ ਇੱਛਾ ਨੂੰ ਪ੍ਰਚੰਡ ਕੀਤਾ। ਭਗਤ ਜੀ ਨੇ ਦਲਿਤਾਂ ਨੂੰ ਸਮਾਜ ਵਿਚ ਪਰਿਵਰਤਨ ਦਾ ਸੂਤਰ ਦਿੰਦਿਆਂ ਲਿਖਿਆ ਹੈ:

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥
ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ ਰਹਾਉ ॥
ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥੧॥
ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥
ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥੨॥
ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੪॥

(ਉਹੀ, ਪੰਨਾ ੧੨੯੩)

ਜਿਵੇਂ ਸ਼ਰਾਬ ਤਾਂ ਅਪਵਿੱਤਰ ਹੈ, ਪਰ ਜੇ ਇਸ ਨੂੰ ਗੰਗਾ ਵਿਚ ਮਿਲਾ ਦੇਈਏ ਤਾਂ ਇਸ ਨਾਲ ਗੰਗਾ ਅਪਵਿੱਤਰ ਨਹੀਂ ਹੁੰਦੀ; ਇਸੇ ਤਰ੍ਹਾਂ ਤਾੜ ਦਾ ਦਰਖੱਤ ਅਪਵਿੱਤਰ ਮੰਨਿਆਂ ਜਾਂਦਾ ਹੈ ਪਰ ਇਸ ਤੋਂ ਬਣੇ ਕਾਗਜ਼ ਉੱਪਰ ਪ੍ਰਭੂ-ਗੀਤ ਲਿਖੇ ਜਾਂਦੇ ਹਨ। ਭਗਤ ਜੀ ਦੱਸਦੇ ਹਨ ਕਿ ਭਾਵੇਂ ਉਨ੍ਹਾਂ ਦਾ ਜਨਮ

ਨੀਵੀਂ ਮੰਨੀ ਜਾਣ ਵਾਲੀ ਜਾਤ ਦੇ ਘਰ ਹੋਇਆ, ਪਰ ਪ੍ਰਭੂ ਦੇ ਨਾਮ ਦਾ ਜਾਪ ਕਰਨ ਨਾਲ ਵੱਡੇ-ਵੱਡੇ ਬ੍ਰਾਹਮਣ ਵੀ ਉਨ੍ਹਾਂ ਨੂੰ ਨਮਸਕਾਰ ਕਰਦੇ ਹਨ। ਇਨ੍ਹਾਂ ਬਚਨਾਂ ਨੇ ਜਿੱਥੇ ਉੱਚੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਮਾਨਵਤਾ ਦਾ ਪਾਠ ਪੜ੍ਹਾਇਆ, ਉਥੇ ਦਲਿਤ ਸ਼੍ਰੇਣੀਆਂ ਨੂੰ ਭੀ 'ਕੁਝ ਕਰਨ' ਦੀ ਪ੍ਰੇਰਨਾ ਦਿੱਤੀ। ਇਸ ਸਿਖਿਆ ਨਾਲ ਇਨ੍ਹਾਂ ਵਰਗਾਂ ਵਿਚੋਂ ਹੀਣ-ਭਾਵਨਾ ਖਤਮ ਹੋਣ ਲੱਗੀ ਤੇ ਉਨ੍ਹਾਂ ਨੂੰ ਸਮਾਜਿਕ-ਮੁਕਤੀ ਦੀ ਚੇਤਨਾ ਮਿਲੀ।



# ਰਾਜਨੀਤਕ ਵਿਚਾਰਧਾਰਾ

ਹਾਲਾਂ, ਭਗਤ ਰਵਿਦਾਸ ਜੀ ਦੀ ਬਾਣੀ ਨੂੰ ਇਸ ਦ੍ਰਿਸ਼ਟੀ ਤੋਂ ਬਹੁਤ ਘੱਟ ਵਾਚਿਆ ਗਿਆ ਹੈ। ਇਸ ਦੇ ਦੋ ਕਾਰਨ ਹੋ ਸਕਦੇ ਹਨ। ਪਹਿਲਾ ਇਹ ਕਿ ਉੱਚ ਸ਼੍ਰੇਣੀਆਂ ਦੇ ਲੋਕ ਅੱਜ ਵੀ ਇਹ ਸਹਿਣ ਨਹੀਂ ਕਰਦੇ ਕਿ ਕੋਈ ਦਲਿਤ ਜਾਂ ਅਛੂਤ ਉਨ੍ਹਾਂ ਨੂੰ ਰਾਜਨੀਤਕ ਅਗਵਾਈ ਦੇਵੇ। ਦੂਜਾ ਕਾਰਨ ਇਹ ਹੈ ਕਿ ਰਵਿਦਾਸ ਜੀ ਦੀ ਬਾਣੀ ਵਿਚ ਅੱਜ ਦਾ ਪ੍ਰਚਲਿਤ ਰਾਜਨੀਤਕ ਮੁਹਾਵਰਾ ਪ੍ਰਾਪਤ ਨਹੀਂ ਹੁੰਦਾ। ਸਾਨੂੰ ਇਕ ਗੱਲ ਸਮਝ ਲੈਣੀ ਚਾਹੀਦੀ ਹੈ ਕਿ ੬੦੦ ਵਰ੍ਹੇ ਪਹਿਲਾਂ ਹੋਏ ਭਗਤ ਰਵਿਦਾਸ ਜੀ ਤੋਂ, ਆਧੁਨਿਕ ਮਾਪਦੰਡਾਂ ਵਾਲੀ ਰਾਜਨੀਤਕ ਵਿਚਾਰਾਧਾਰਾ ਦੀ ਆਸ ਕਰਨੀ ਜ਼ਿਆਦਤੀ ਹੋਵੇਗੀ। ਇਹ ਗੱਲ ਦ੍ਰਿੜ੍ਹਤਾ ਨਾਲ ਕਹੀ ਜਾ ਸਕਦੀ ਹੈ ਕਿ ਭਗਤ ਰਵਿਦਾਸ ਜੀ ਨੇ ਆਪਣੇ ਸਮੇਂ ਦੇ ਹੋਰਨਾਂ ਭਗਤਾਂ ਤੋਂ ਕਿਧਰੇ ਵਿਸ਼ਾਲ, ਮੌਲਿਕ ਤੇ ਸਪੱਸ਼ਟ ਰੂਪ ਵਿਚ ਰਾਜਨੀਤਕ ਵਿਚਾਰ ਦਿੱਤੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਉਨ੍ਹਾਂ ਦੇ ਦੋ ਸ਼ਬਦ ਸਿੱਖ-ਪੰਥ ਨੂੰ ਅੱਜ ਵੀ ਪ੍ਰੇਰਨਾ ਦਿੰਦੇ ਹਨ। ਪਹਿਲਾ ਸ਼ਬਦ ਹੈ:

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥੧॥ ਰਹਾਉ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥*

(ਉਹੀ, ਪੰਨਾ ੧੧੦੬)

ਇਸ ਸ਼ਬਦ ਵਿਚ ਭਗਤ ਜੀ ਨੇ 'ਛਤ੍ਰ' ਸ਼ਬਦ ਦਾ ਪ੍ਰਯੋਗ ਕਰ ਕੇ, ਮੱਧਕਾਲੀ ਮੁਹਾਵਰੇ ਵਿਚ ਕਿਹਾ ਹੈ ਕਿ ਦਲਿਤ ਵਰਗ ਨੂੰ ਰਾਜਸੀ ਕੰਮਾਂ ਵਿਚ ਹਿੱਸਾ ਲੈਣ ਦਾ ਅਧਿਕਾਰ ਹੈ। ਇਸ ਤਰ੍ਹਾਂ, ਭਗਤ ਜੀ ਨੇ ਰਾਜਨੀਤਕ ਦ੍ਰਿਸ਼ਟੀਕੋਣ ਤੋਂ ਜਮਹੂਰੀ ਵਿਵਸਥਾ ਦੇ ਹੱਕ ਵਿਚ ਹੀ ਆਂਪਣਾ ਪੱਖ ਦਿੱਤਾ ਹੈ।

ਦੂਜੇ ਸ਼ਬਦ ਵਿਚ ਆਦਰਸ਼ ਰਾਜ ਦਾ ਨਮੂਨਾ ਦੱਸਿਆ ਹੈ ਕਿ ਰਾਜ ਵਿਚ ਕਿਸੇ ਨੂੰ ਕੋਈ ਦੁੱਖ-ਤਕਲੀਫ ਨ ਹੋਵੇ, ਰਾਜਾ ਅਯੋਗ ਕਰ ਨ ਲਾਵੇ; ਇਥੇ

ਨਾਗਰਿਕਾਂ ਦੇ ਜਾਨ-ਮਾਲ ਦੀ ਪੂਰਨ ਸੁਰੱਖਿਆ ਦੀ ਗਾਰੰਟੀ ਹੋਵੇ। ਰਾਜ ਸ਼ਕਤੀਸ਼ਾਲੀ ਹੋਵੇ ਅਤੇ ਉਸ ਨੂੰ ਕਿਸੇ ਅੰਦਰੂਨੀ ਜਾਂ ਬਾਹਰੀ ਖ਼ਤਰੇ ਦਾ ਡਰ ਨ ਹੋਵੇ। ਲੋਕਾਂ ਨੂੰ ਕਿਸੇ ਚੀਜ਼ ਦੀ ਕੋਈ ਘਾਟ ਨ ਹੋਵੇ। ਨਾਗਰਿਕਾਂ ਦੇ ਸੁਖ-ਆਰਾਮ ਦਾ ਪੂਰਾ ਧਿਆਨ ਰੱਖਿਆ ਜਾਵੇ ਅਤੇ ਸਭ ਨੂੰ ਆਜ਼ਾਦੀ ਹੋਵੇ:

ਬੇਗਮ ਪੁਰਾ ਸਹਰ ਕੋ ਨਾਉ॥
ਦੂਖੁ ਅੰਦੋਹੁ ਨਹੀ ਤਿਹਿ ਠਾਉ॥
ਨਾਂ ਤਸਵੀਸ ਖਿਰਾਜੁ ਨ ਮਾਲੁ॥
ਖਉਫੁ ਨ ਖਤਾ ਨ ਤਰਸੁ ਜਵਾਲੁ॥੧॥
ਅਬ ਮੋਹਿ ਖੂਬ ਵਤਨ ਗਹ ਪਾਈ॥
ਊਹਾਂ ਖੈਰਿ ਸਦਾ ਮੇਰੇ ਭਾਈ॥੧॥ ਰਹਾਉ॥
ਕਾਇਮੁ ਦਾਇਮੁ ਸਦਾ ਪਾਤਿਸਾਹੀ॥
ਦੋਮ ਨ ਸੇਮ ਏਕ ਸੋ ਆਹੀ॥
ਆਬਾਦਾਨੁ ਸਦਾ ਮਸਹੂਰ॥
ਊਹਾਂ ਗਨੀ ਬਸਹਿ ਮਾਮੂਰ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ॥
ਮਹਰਮ ਮਹਲ ਨ ਕੋ ਅਟਕਾਵੈ॥
ਕਹਿ ਰਵਿਦਾਸ ਖਲਾਸ ਚਮਾਰਾ॥
ਜੋ ਹਮ ਸਹਰੀ ਸੁ ਮੀਤੁ ਹਮਾਰਾ॥੩॥

(ਉਹੀ, ਪੰਨਾ ੩੪੫)

ਇਸ ਪ੍ਰਕਾਰ ਭਗਤ ਰਵਿਦਾਸ ਜੀ ਨੇ ਲੋਕ-ਆਗੂ ਅਤੇ ਕਰਾਂਤੀਕਾਰੀ ਆਗੂ ਵਜੋਂ, ਜਿਥੇ ਸਮਾਜ ਦੀਆਂ ਬੁਰਾਈਆਂ ਦਾ ਵਰਣਨ ਕੀਤਾ, ਉਥੇ ਇਨ੍ਹਾਂ ਬੁਰਾਈਆਂ ਦੇ ਕਾਰਣਾਂ ਨੂੰ ਸਮਝਦੇ ਹੋਏ; ਸਮਾਜਿਕ-ਮੁਕਤੀ ਦਾ ਆਦਰਸ਼ ਵੀ ਰੱਖਿਆ। ਰਾਜਨੀਤਕ ਦ੍ਰਿਸ਼ਟੀ ਤੋਂ ਵੀ ਉਨ੍ਹਾਂ ਨੇ ਆਪਣੇ ਸਮੇਂ ਦੇ ਲੋਕਾਂ ਨੂੰ ਸਿੱਖਿਅਤ ਕੀਤਾ। ਉਨ੍ਹਾਂ ਦੀ ਇਹ ਵਿਚਾਰਧਾਰਾ ਅੱਜ ਵੀ ਹਿੰਦੁਸਤਾਨ ਦੇ ਹੀ ਨਹੀਂ ਸਗੋਂ ਵਿਸ਼ਵ ਭਰ ਦੇ ਦੱਬੇ-ਕੁਚਲੇ ਅਤੇ ਅਪਮਾਨਿਤ ਲੋਕਾਂ ਦਾ ਮਾਰਗ-ਦਰਸ਼ਨ ਕਰ ਸਕਦੀ ਹੈ। ਇਹੀ, ਉਨ੍ਹਾਂ ਦੀ ਵਿਚਾਰਧਾਰਾ ਦੀ ਪ੍ਰਸੰਗਿਕਤਾ ਨੂੰ ਰੋਸ਼ਨ ਕਰਨ ਵਾਲਾ ਨੁਕਤਾ ਹੈ।

# ਸਿੱਖ-ਪੰਥ ਵਿਚ ਭਗਤ ਰਵਿਦਾਸ ਜੀ ਦਾ ਸਥਾਨ

ਸਿੱਖ-ਪੰਥ ਇਕ ਮੌਲਿਕ ਅਤੇ ਵਿਗਿਆਨਕ ਮਤ ਹੈ। ਗੁਰੂ ਨਾਨਕ ਸਾਹਿਬ ਤੋਂ ਇਸ ਨੇ ਗਰੀਬਾਂ, ਗੁਲਾਮਾਂ, ਸ਼ੋਸ਼ਿਤ ਤੇ ਸਤਾਏ ਜਾ ਰਹੇ ਲੋਕਾਂ ਨੂੰ ਆਪਣੇ ਗਲ ਨਾਲ ਲਾਇਆ। ਗੁਰੂ ਨਾਨਕ ਸਾਹਿਬ ਨੇ ਉੱਚੀ ਆਵਾਜ਼ ਵਿਚ ਕਿਹਾ ਹੈ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*

(ਉਹੀ, ਪੰਨਾ ੧੫)

ਗੁਰੂ ਨਾਨਕ ਸਾਹਿਬ ਸਮੇਤ ਦਸੇ ਗੁਰੂ ਸਾਹਿਬਾਨ ਉੱਚ ਜਾਤੀ ਨਾਲ ਸਬੰਧਤ ਸਨ। ਇਸ ਦੇ ਬਾਵਜੂਦ ਦਸਾਂ ਗੁਰੂ ਸਾਹਿਬਾਨ ਨੇ ਤਥਾਕਥਿਤ ਨੀਵੇਂ ਲੋਕਾਂ ਨੂੰ ਆਪਣੇ ਸੀਨੇ ਨਾਲ ਲਾਇਆ। ਸਿੱਖ-ਪੰਥ ਦੇ ਆਗਮਨ ਤੋਂ ਪਹਿਲਾਂ ਚੱਲੀ ਭਗਤੀ ਲਹਿਰ ਨੇ ਇਸ ਕਾਰਜ ਦੀ ਅਰੰਭਤਾ ਕੀਤੀ ਸੀ। ਪਰ ਇਹ ਸੀਮਤ ਤੇ ਨਿੱਜੀ ਵਿਰੋਧ 'ਚੋਂ ਉਪਜੀ ਲਹਿਰ ਸੀ। ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਨ ਦਾ ਕਾਰਜ ੧੬੦੪ ਈ. ਵਿਚ ਪੂਰਾ ਕੀਤਾ। ਉਨ੍ਹਾਂ ਜਿਥੇ ਸਿੱਖ ਗੁਰੂ ਸਾਹਿਬਾਨ ਦੀ ਬਾਣੀ ਇਸ ਗ੍ਰੰਥ ਵਿਚ ਦਰਜ ਕੀਤੀ; ਉਥੇ ਭਗਤੀ ਲਹਿਰ ਦੇ ਕੁਝ ਚੋਣਵੇਂ ਮਹਾਂਪੁਰਸ਼ਾਂ ਦੀ ਪ੍ਰਮਾਣੀਕ ਬਾਣੀ ਵੀ ਇਸ ਗ੍ਰੰਥ ਵਿਚ ਦੇ ਕੇ, ਉਨ੍ਹਾਂ ਦਾ ਪੂਰਾ-ਪੂਰਾ ਸਤਿਕਾਰ ਕੀਤਾ। ਭਗਤ ਰਵਿਦਾਸ ਜੀ ਦੀ ਪ੍ਰਮਾਣੀਕ ਬਾਣੀ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਪ੍ਰਾਪਤ ਹੋ ਸਕਦੀ ਹੈ। ਸਿੱਖ-ਪੰਥ ਨੇ ਹਮੇਸ਼ਾਂ ਹੋਰ ਭਗਤਾਂ ਵਾਂਗ, ਭਗਤ ਰਵਿਦਾਸ ਜੀ ਦਾ ਸਤਿਕਾਰ ਕੀਤਾ ਹੈ। ਇਸ ਬਾਣੀ ਨੂੰ ਪਵਿੱਤਰ ਸਮਝਦੇ ਤੇ ਕਲਿਆਣਕਾਰੀ ਜਾਣ ਕੇ ਇਸ ਦਾ ਪਾਠ ਕੀਤਾ ਜਾਂਦਾ ਹੈ ਤੇ ਗਾਇਣ ਵੀ ਕੀਤਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਤੇ ਭੱਟਾਂ ਨੇ ਭਗਤ ਜੀ ਦੀ ਉਪਮਾ ਕੀਤੀ ਹੈ। ਭਾਈ ਗੁਰਦਾਸ ਜੀ ਦੀ ਰਚਨਾ ਵਿਚ ਭਗਤ ਰਵਿਦਾਸ ਜੀ ਦੇ ਹਵਾਲੇ ਮਿਲਦੇ ਹਨ।

ਜਨਮ ਸਾਖੀਆਂ ਵਿਚ ਸਾਖੀ-ਕਰਤਾ ਨੇ ਭਗਤ ਰਵਿਦਾਸ ਜੀ ਤੇ ਗੁਰੂ ਨਾਨਕ ਦੇਵ ਜੀ ਦੀ ਕਲਪਿਤ ਮੁਲਾਕਾਤ ਵੀ ਦਿੱਤੀ ਹੈ। ਇਹ ਹਵਾਲੇ ਹੇਠਾਂ ਦਿੱਤੇ ਜਾ ਰਹੇ ਹਨ:

## ਗੁਰੂ ਰਾਮਦਾਸ ਜੀ

(ੳ) ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ॥
(ਅ) ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥

(ਉਹੀ, ਪੰਨਾ ੭੩੩)

ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ॥

(ਉਹੀ, ਪੰਨਾ ੮੩੫)

## ਗੁਰੂ ਅਰਜਨ ਦੇਵ ਜੀ

(ੳ) ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥

(ਉਹੀ, ਪੰਨਾ ੪੮੭)

(ਅ) ਰਵਿਦਾਸ ਧਿਆਏ ਪ੍ਰਭ ਅਨੂਪ॥

(ਉਹੀ, ਪੰਨਾ ੧੧੯੨)

(ੲ) ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ॥
ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ॥

(ਉਹੀ, ਪੰਨਾ ੧੨੦੭)

## ਕਲ ਭੱਟ

ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ॥

(ਉਹੀ, ੧੩੯੦)

## ਭਗਤ ਕਬੀਰ

ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ।।
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ।।

(ਉਹੀ, ਪੰਨਾ ੧੩੭੭)

## ਭਾਈ ਗੁਰਦਾਸ

(ੳ) ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚਿ ਚਮਿਰੇਟਾ।
ਪਾਣ੍ਹਾ ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ।
ਜਿਉ ਕਰਿ ਮੈਲੇ ਚੀਥੜੇ ਹੀਰਾ ਲਾਲੁ ਅਮੋਲੁ ਪਲੇਟਾ।
ਚਹੁੰ ਵਰਨਾ ਉਪਦੇਸਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ।
ਨ੍ਹਾਵਣਿ ਆਇਆ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ।
ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ।
ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜੁ ਅਮੇਟਾ।
ਲਇਆ ਕਸੀਰਾ ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ।
ਭਗਤ ਜਨਾਂ ਹਰਿ ਮਾਂ ਪਿਉ ਬੇਟਾ।।

(੧੦: ੧੭)

(ਅ) ਕਲਜੁਗਿ ਨਾਮਾ ਭਗਤੁ ਹੋਇ ਫੇਰਿ ਦੇਹੁਰਾ ਗਾਇ ਜਿਵਾਈ।
ਭਗਤੁ ਕਬੀਰੁ ਵਖਾਣੀਐ ਬੰਦੀ ਖਾਨੇ ਤੇ ਉਠਿ ਜਾਈ।
ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ।
ਜਨੁ ਰਵਿਦਾਸੁ ਚਮਾਰੁ ਹੋਇ ਚਹੁ ਵਰਨਾ ਵਿਚਿ ਕਰਿ ਵਡਿਆਈ।

(੧੨: ੧੫)

(ੲ) ਭਗਤੁ ਕਬੀਰੁ ਜੁਲਾਹੜਾ ਨਾਮਾ ਛੀਂਬਾ ਹਰਿ ਗੁਣ ਗਾਈ।
ਕੁਲਿ ਰਵਿਦਾਸੁ ਚਮਾਰੁ ਹੈ ਸੈਣੁ ਸਨਾਤੀ ਅੰਦਰਿ ਨਾਈ।

(੨੫: ੫)

(ਸ) ਭਗਤੁ ਕਬੀਰੁ ਵਖਾਣੀਐ ਜਨ ਰਵਿਦਾਸੁ ਬਿਦਰ ਗੁਰੁ ਭਾਇ।
ਜਾਤਿ ਅਜਾਤਿ ਸਨਾਤਿ ਵਿਚਿ ਗੁਰਮੁਖਿ ਚਰਣ ਕਵਲ ਚਿਤੁ ਲਾਏ।

(੨੩ : ੧੫)

ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥

---

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥

---

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ ਰਹਾਉ ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥

---

ਬੇਗਮ ਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥
ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥
ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥
ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥

